[ਬਾਬੂ ਬਚਨ ਸਿੰਘ]

"The financial results of the schemes at the end of 1962-63 are briefly as under :—

| | | Amount (In lakhs of rupees) |
|---|---|---|
| Working expenses | .. | 1,67.10 |
| Depreciation charges | ... | 1,48·54 |
| Interest on capital | .. | 2,16·70 |
| Total | | 5,32·34 |
| Less revenue assessed (actually realised Rs 95·95 lakhs) | .. | 1,18·14 |
| Net loss | .. | 4,14·20. |

ਇਕ ਪਾਸੇ ਤਾਂ ਸਰਕਾਰ ਨੇ ਕਰੋੜਾਂ ਰੁਪੈ ਡ੍ਰੇਨੇਜ਼ ਤੇ ਖਰਚ ਕੀਤੇ ਅਤੇ ਡ੍ਰੇਨੇਜ ਦੀ ਰੀਪੇਅਰਜ਼ ਅਤੇ ਮੇਨਟੀਨੈਂਸ ਦਾ ਕੋਈ ਇੰਤਜ਼ਾਮ ਨਹੀਂ ਕੀਤਾ । ਦੂਸਰੇ ਪਾਸੇ ਟਿਯੂਬ ਵੈਲਜ਼ ਲਗਾਉਣ ਉਪਰ ਕਰੋੜਾਂ ਰੁਪੈ ਖਰਚ ਕੀਤੇ ਪਰ ਉਨ੍ਹਾਂ ਨਾਲ ਵਾਟਰ ਲਾਗਿੰਗ ਨੂੰ ਕੋਈ ਫ਼ਾਇਦਾ ਨਹੀਂ ਪਹੁੰਚਿਆ । ਇਸ ਦੇ ਨਾਲ ਨਾਲ ਮੈਂ ਗੌਰਮੈਂਟ ਨੂੰ ਐਕੀਊਜ਼ ਕਰਦਾ ਹਾਂ ਕਿ ਗੌਰਮਿੰਟ ਨੇ ਖੁਦ 1960 ਵਿਚ ਟੈਕਿਨੋ ਇਕੋਨੌਮਿਕ ਸਰਵੇ ਕਰਵਾਇਆ ਸੀ । ਉਸ ਦੇ ਸਫ਼ਾ 21 ਉਪਰ ਇਰੀ-ਗੇਸ਼ਨ ਦੇ ਸਿਲਸਿਲੇ ਵਿਚ ਸਰਵੇ ਵਾਲੇ ਕਹਿੰਦੇ ਹਨ ਕਿ ਕੈਨਾਲ ਇਰੀਗੇਸ਼ਨ ਵਾਟਰ ਲਾਗਿੰਗ ਪੈਦਾ ਕਰਦਾ ਹੈ ਅਤੇ ਜਦੋਂ ਤਕ ਕੈਨਾਲ ਇਰੀਗੇਸ਼ਨ ਚਲਦੀ ਰਹੇਗੀ ਉਸ ਵਕਤ ਤਕ ਵਾਟਰ ਲਾਗਿੰਗ ਵੀ ਹੁੰਦੀ ਰਹੇਗੀ। ਮੈਂ ਆਪਣੇ ਤਜਰਬੇ ਦੀ ਬਿਨਾ ਤੇ ਦਸਣਾ ਚਾਹੁੰਦਾ ਹਾਂ ਕਿ 1937 ਵਿਚ ਮੈਂ ਸਹਿਣਾ ਗਿਆ ਜਿਹੜਾ ਕਿ ਉਸ ਵੇਲੇ ਜ਼ਿਲਾ ਲੁਧਿਆਣਾ ਵਿਚ ਸੀ, ਪਰ ਹੁਣ ਉਹ ਸੰਗਰੂਰ ਜ਼ਿਲੇ ਵਿਚ ਹੈ, ਉਸ ਵੇਲੇ ਉਥੇ ਵਾਟਰ ਲਾਗਿੰਗ ਦਾ ਸਬਸਾਇਲ ਸਾਰਾ 9 ਹੱਥ ਸੀ । ਮੈਂ ਲੋਕਾਂ ਨੂੰ ਪੁਛਿਆ ਕਿ 1886 ਵਿਚ ਜਦੋਂ ਨਹਿਰ ਆਈ ਸੀ ਉਸ ਵੇਲੇ ਸਬਸਾਈਲ ਵਾਟਰ ਕਿੰਨਾ ਸੀ ਤਾਂ ਲੋਕਾਂ ਨੇ ਦਸਿਆ ਕਿ ਉਸ ਵੇਲੇ 60 ਹੱਥ ਦੀ ਗਹਿਰਾਈ ਤੇ ਪਾਣੀ ਸੀ । ਹਿਸਾਬ ਲਗਾਇਆ ਗਿਆ ਤਾਂ ਪਤਾ ਲਗਾ ਕਿ ਵਾਟਰ ਲਾਗਿੰਗ ਹਰ ਸਾਲ ਤਕਰੀਬਨ ਇਕ ਹਥ ਵਧਦਾ ਗਿਆ । ਇਹੋ ਹਾਲਤ ਲਾਇਲਪੁਰ ਵਿਚ ਅਤੇ ਸਰਗੋਧੇ ਵਿਚ ਹੋਈ । ਸਾਰੀਆਂ ਬਾਰਾਂ ਵਿਚ, ਜਿਹੜੀਆਂ ਕੋਲੋਨੀਜ਼ ਬਣੀਆਂ, ਇਹੋ ਹਾਲ ਹੋਇਆ । ਪਰ ਇੰਜਨੀਅਰਜ਼ ਨੇ ਪਰਵਾਹ ਨਹੀਂ ਕੀਤੀ । ਮੈਂ ਜਦੋਂ ਕਮੇਟੀ ਆਫ ਗੌਰਮਿੰਟ ਐਸ਼ੋਰੈਂਸਿਜ਼ ਦਾ ਚੇਅਰਮੈਨ ਸੀ ਤਾਂ ਡਾਕਟਰ ਉੱਪਲ ਨੂੰ ਸਵਾਲ ਕੀਤਾ ਕਿ ਇਕ ਪਾਸੇ ਤਾਂ ਸਰਕਾਰ ਨਹਿਰੀ ਪਾਣੀ ਵਧਾ ਰਹੀ ਹੈ ਅਤੇ ਦੂਸਰੇ ਪਾਸੇ ਵਾਟਰ ਲਾਗਿੰਗ ਨੂੰ ਕੰਟੋਲ ਕਰਨ ਦੀ ਖਾਤਰ ਟਿਯੂਬ ਵੈਲਜ਼ ਦੀਆਂ ਸਕੀਮਾਂ ਤੇ ਅਤੇ ਡ੍ਰੇਨਜ਼ ਤੇ ਕਰੋੜਾਂ ਰੁਪੈ ਖਰਚ ਕਰ ਰਹੀ ਹੈ, ਇਸ ਦਾ ਕੀ ਕਾਰਨ ਹੈ । ਬਜਾਏ ਇਸ ਦੇ ਕਿ ਉਹ ਇਸ ਗਲ ਨੂੰ ਸੋਚਦਾ ਕਿ ਕਿੰਨਾ ਰੁਪਿਆ ਵਾਟਰ ਲਾਗਿੰਗ ਨੂੰ ਕੰਟੋਲ ਕਰਨ ਉਪਰ ਖਰਚ ਕੀਤਾ ਜਾ ਰਿਹਾ ਹੈ, ਹੜਾਂ ਨਾਲ ਕਿੰਨਾ ਨੁਕਸਾਨ ਹੋ ਰਿਹਾ ਹੈ, ਉਹ ਕਹਿਣ ਲਗਾ ਕਿ ਸਰਦਾਰ ਸਾਹਿਬ, ਇਰੀਗੇਸ਼ਨ ਦੀ ਬਾਬਤ ਮੈਂ ਤੁਹਾਡੇ ਨਾਲੋਂ ਜ਼ਿਆਦਾ ਜਾਣਦਾ ਹਾਂ । ਕੈਨਾਲ ਇਰੀਗੇਸ਼ਨ ਨਾਲੋਂ ਕੋਈ ਇਰੀਗੇਸ਼ਨ ਸਸਤੀ ਨਹੀਂ ਹੈ । ਤੁਸੀ ਅੰਦਾਜ਼ਾ ਲਗਾਉ ਕਿ ਜਿਸ ਇਰੀਗੇਸ਼ਨ ਨਾਲ ਸਾਰੇ ਪੰਜਾਬ ਵਿਚ ਵਾਟਰ ਲਾਗਿੰਗ ਹੋ ਰਹੀ ਹੈ, ਸਾਰੇ ਪੰਜਾਬ ਵਿਚ ਫਲੱਡਜ਼ ਆ ਰਹੇ ਹਨ, ਉਸ ਇਰੀਗੇਸ਼ਨ ਦੀ ਇਕ ਇੰਜੀਨੀਅਰ, ਇਕ ਐਕਸਪਰਟ ਤਾਰੀਫ

ਕਰਦਾ ਹੈ । ਮੈਂ ਪੁਛਦਾ ਹਾਂ ਕਿ ਕੀ ਅਜਿਹੀ ਗੌਰਮਿੰਟ ਨੂੰ ਡੁਬ ਕੇ ਨਹੀਂ ਮਰ ਜਾਣਾ ਚਾਹੀਦਾ ? ਮੈਂ ਪਰਸੋਂ ਸਰਦਾਰ ਅਜਮੇਰ ਸਿੰਘ ਦੀ ਤਕਰੀਰ ਸੁਣ ਰਿਹਾ ਸਾਂ ਤਾਂ ਖੁਸ਼ ਹੋ ਰਿਸਾ ਸਾਂ ਕਿ ਬਿੱਲੀ ਥੈਲੇ ਵਿਚੋਂ ਨਿਕਲ ਰਹੀ ਹੈ, ਜਾਦੂ ਉਹ ਜਿਹੜਾ ਸਿਰ ਚੜ੍ਹ ਕੇ ਬੋਲੇ । ਉਨ੍ਹਾਂ ਨੇ ਕਿਹਾ ਸੀ ਕਿ ਉਹ ਵਕਤ ਆਉਣ ਵਾਲਾ ਹੈ ਜਦੋਂ ਸਾਰਾ ਪੰਜਾਬ ਸਮੁੰਦਰ ਬਣ ਜਾਵੇਗਾ । ਹਕੀਕਤ ਇਹ ਹੈ ਕਿ ਸਰਕਾਰ ਦੀ ਗਲਤ ਪਲਾਨਿੰਗ ਅਤੇ ਇੰਜਨੀਅਰਜ਼ ਦੀ ਲਾਪਰਵਾਹੀ ਅਤੇ ਗ[illegible]ੀਆਂ ਨੇ ਪੰਜਾਬ ਨੂੰ ਤਬਾਹ ਕੀਤਾ ਹੈ, ਨੇਚਰ ਨੇ ਤਬਾਹ ਨਹੀਂ ਕੀਤਾ । ਅਜ ਵੀ ਮੈਂ [illegible] ਸਕਦਾ ਹਾਂ ਕਿ ਇਸ ਸੂਬੇ ਵਿਚ ਇਰੀਗੇਟਿਡ ਏਰੀਆ 46% ਹੈ ਇਰੀਗੇਸ਼ਨ ਨੂੰ ਹੋਰ ਵੀ ਧਾਇਆ ਜਾ ਸਕਦਾ ਹੈ । ਸਰਦਾਰ ਗੁਰਮੀਤ ਸਿੰਘ ਹੋਰਾਂ ਨੇ, ਜਿਨ੍ਹਾਂ ਨੂੰ ਕਿ ਐਗਰੀਕਲਚਰ [illegible]ਾ ਕਾਫੀ ਤਜਰਬਾ ਹੈ, ਦਸਿਆ ਹੈ ਕਿ ਕੁਝ ਏਰੀਆ ਟਿਊਬ ਵੈਲਜ਼ ਨਾਲ ਇਰੀਗੇਟ ਕਰਨ ਲਈ ਈਅਰਮਾਰਕ ਹੋਣਾ ਚਾਹੀਦਾ ਹੈ, ਕੁਝ ਏਰੀਆ ਅਜਿਹਾ ਈਅਰਮਾਰਕ ਕੀਤਾ ਜਾਣਾ ਚਾਹੀਦਾ ਹੈ ਜਿਹੜਾ ਕੈਨਾਲ ਨਾਲ ਇਰੀਗੇਟ ਕੀਤਾ ਜਾਵੇ । ਕਈ ਇਲਾਕੇ ਅਜਿਹੇ ਹਨ ਜਿਹੜੇ ਕਿ ਬਾਰਾਨੀ ਹਨ ਅਤੇ ਪਾਣੀ ਦੇ ਕਤਰੇ ਕਤਰੇ ਨੂੰ ਤਰਸ ਰਹੇ ਹਨ ਅਤੇ ਕਈ ਇਲਾਕੇ ਅਜਿਹੇ ਹਨ ਜਿਹੜੇ ਕਿ ਪਾਣੀ ਵਿਚ ਡੁੱਬੇ ਹੋਏ ਹਨ । ਮੈਂ ਇਕ ਤਜਰਬੇ ਦੀ ਗਲ ਦਸਣਾ ਚਾਹੁੰਦਾ ਹਾਂ । ਜ਼ਿਲਾ ਲੁਧਿਆਣੇ ਦੀਆਂ ਤਿੰਨ ਤਹਿਸੀਲਾਂ ਹਨ ਲੁਧਿਆਣਾ, ਜਗਰਾਉਂ ਅਤੇ ਸਮਰਾਲਾ। ਸਮਰਾਲੇ ਵਿਚ ਭਾਖੜਾ ਕੈਨਾਲ ਆਉਣ ਤੋਂ ਪਹਿਲਾਂ ਸਾਰੀ ਦੀ ਸਾਰੀ ਇਰੀਗੇਸ਼ਨ wells ਨਾਲ ਕੀਤੀ ਜਾਂਦੀ ਸੀ 1955 ਦੇ ਬਾਅਦ ਜਿੰਨੇ ਫਲੱਡਜ਼ ਆਏ ਹਨ, ਜਿੰਨੀ ਵੀ ਵਾਟਰ ਲਾਗਿੰਗ ਹੋਈ ਹੈ, ਸਿਵਾਏ ਬੇਟ ਏਰੀਏ ਦੇ ਬਾਕੀ ਸਾਰੇ ਇਲਾਕੇ ਨੂੰ ਸਮਰਾਲੇ ਵਿਚ ਫਾਇਦਾ ਪਹੁੰਚਿਆ ਹੈ, ਬਾਰਸ਼ਾਂ ਨਾਲ ਉਥੇ ਕੋਈ ਨੁਕਸਾਨ ਨਹੀਂ ਹੋਇਆ । ਲੁਧਿਆਣਾ ਜਿਹੜਾ ਕਿ

1.00 pm.

ਨਾਨ ਪੈਰੀਨੀਅਲ ਇਰੀਗੇਸ਼ਨ ਦੀ ਤਹਿਸੀਲ ਸੀ ਉਸ ਵਿਚ ਕਿਤੇ ਫਾਇਦਾ ਹੋਇਆ ਕਿਤੇ ਨੁਕਸਾਨ ਹੋਇਆ ਲੇਕਿਨ ਜਗਰਾਉਂ ਔਰ ਉਸ ਦੇ ਨਾਲ ਹੀ ਮੋਗਾ, ਬਰਨਾਲਾ ਆਦਿ ਦੇ ਇਲਾਕੇ ਵਿਚ, ਜਿਸ ਬਾਰੇ ਕਿਹਾ ਜਾਂਦਾ ਸੀ ਕਿ ਉਹ ਝੋਟੇ ਦੇ ਸਿਰ ਵਰਗੀ ਜ਼ਮੀਨ ਹੈ, ਹਰ ਸਾਲ ਤਬਾਹੀ ਵਧ ਰਹੀ ਹੈ । ਸਨ 1955 ਤੋਂ ਬਾਅਦ ਹਰ ਸਾਲ ਇਹ ਇਲਾਕਾ ਤਬਾਹ ਹੋ ਰਿਹਾ ਹੈ । ਇਸ ਦਾ ਕੀ ਕਾਰਨ ਹੈ ? ਕੈਨਾਲ ਔਰ ਪੈਰੀਨੀਅਲ ਇਰੀਗੇਸ਼ਨ ਨੇ ਉਨਾਂ ਇਲਾਕਿਆਂ ਦਾ ਵਾਟਰ ਟੇਬਲ ਇਤਨਾ ਉੱਚਾ ਕਰ ਦਿੱਤਾ ਹੈ ਕਿ ਜੇ ਇਕ ਕਤਰਾ ਵੀ ਪਾਣੀ ਦਾ ਜ਼ਮੀਨ ਉਤੇ ਡਿਗਦਾ ਹੈ ਤਾਂ ਜ਼ਮੀਨ ਉਸ ਨੂੰ ਐਬਜ਼ਾਰਬ ਨਹੀਂ ਕਰ ਸਕਦੀ। ਇਸ ਲਈ ਇਰੀਗੇਸ਼ਨ ਦੇ ਮਾਮਲੇ ਵਿਚ ਜਿਹੜੀ ਪਾਣੀ ਦੀ ਤਕਸੀਮ ਹੈ ਜਦ ਤਕ ਉਸ ਨੂੰ ਰੈਸ਼ਨਲਾਈਜ਼ ਨਾ ਕੀਤਾ ਜਾਵੇਗਾ, ਇਹ ਨਾ ਵੇਖਿਆ ਜਾਵੇਗਾ ਕਿ ਉਹ ਕਿਹੜਾ ਇਲਾਕਾ ਹੈ ਜਿਥੇ ਪਾਣੀ ਸੌ ਦੋ ਸੌ ਹਥ ਤੇ ਹੈ, ਉਹ ਕਿਹੜਾ ਇਲਾਕਾ ਹੈ ਜਿਥੇ ਨਹਿਰੀ ਪਾਣੀ ਦੀ ਜ਼ਰੂਰਤ ਹੈ, ਕਿਹੜਾ ਇਲਾਕਾ ਹੈ ਜਿਥੇ ਖੂਹ ਔਰ ਟਿਊਬਵੈਲ ਦੇ ਪਾਣੀ ਦੀ ਜਰੂਰਤ ਹੈ ਔਰ ਇਸ ਸਾਰੀ ਪੋਜ਼ੀਸ਼ਨ ਉਤੇ ਗੌਰ ਕਰ ਕੇ ਨਵੇਂ ਸਿਰਿਓਂ ਸਕੀਮਾਂ ਨਹੀਂ ਬਣਾਈਆਂ ਜਾਂਦੀਆਂ ਤਦ ਤਕ ਇਹ ਤਬਾਹੀ ਜ਼ਿਆਦਾ ਔਰ ਹੋਰ ਜ਼ਿਆਦਾ ਹੁੰਦੀ ਚਲੀ ਜਾਵੇਗੀ । ਜਦ ਤਕ ਵਾਟਰ ਟੇਬਲ ਘਟੋ ਘਟ 15 ਫੁਟ ਥਲੇ ਨਹੀਂ ਜਾਂਦਾ ਹੜ੍ਹ ਆਉਣਗੇ ਅਤੇ ਜਿਤਨਾ ਮਰਜ਼ੀ ਜ਼ੋਰ ਲਗਾ ਲਓ, ਉਹ ਹਟ ਨਹੀਂ ਸਕਦੇ । ਇਸ ਵਾਸਤੇ ਗੌਰਮਿੰਟ ਨੂੰ ਔਰ ਗੌਰਮਿੰਟ ਦੇ ਇੰਜੀਨਿਅਰਜ਼ ਨੂੰ ਅਕਲਮੰਦੀ ਨਾਲ ਕੰਮ ਲੈਣਾ ਚਾਹੀਦਾ ਹੈ । ਅੱਜ ਪੰਜਾਬ ਵਿਚ ਕਰੋੜਾਂ ਦਾ ਨਹੀਂ ਅਰਬਾਂ ਰੁਪਿਏ ਦਾ ਨੁਕਸਾਨ ਹੋ ਰਿਹਾ ਹੈ । ਹੜ੍ਹਾਂ ਨੇ ਇਸ ਦਫਾ ਜਿਹੜੀ ਹਾਲਤ ਪੈਦਾ ਕੀਤੀ ਹੈ ਉਸ ਦੇ ਨਾਲ ਸਾਰੇ ਹਿੰਦੁਸਤਾਨ ਵਿਚ ਤਰਥੱਲੀ ਮਚ ਗਈ ਹੈ। ਮੈਂ ਪੰਜਾਬ ਦੀ ਐਡਮਿਨਿਸਟ੍ਰੇਸ਼ਨ, ਪੰਜਾਬ ਦੀ ਗੌਰਮਿੰਟ ਔਰ ਪੰਜਾਬ ਦੇ ਇੰਜੀਨਿਅਰਜ਼ ਦੀ ਅਕਲ ਤੇ ਬੜਾ ਹੈਰਾਨ ਹਾਂ ਕਿ ਜੇ ਉਨ੍ਹਾਂ ਦੇ ਵਿਚ ਥੋੜੀ ਜਿਹੀ ਵੀ ਅੱਕਲ

[ਬਾਬੂ ਬਚਨ ਸਿੰਘ]

ਹੁੰਦੀ ਤਾਂ ਆਪਣੀ ਇਜ਼ਤ ਨੂੰ ਬਚਾ ਸਕਦੇ ਸਨ । ਇਸ ਦਫ਼ਾ ਇਲਜ਼ਾਮ ਇਹ ਲਗਿਆ ਹੈ ਕਿ ਪੰਜਾਬ ਦਾ ਜਿਹੜਾ ਪਾਣੀ ਹੈ ਉਹੀ ਦੇਹਲੀ ਔਰ ਰਾਜਸਥਾਨ ਵਿਚ ਨੁਕਸਾਨ ਕਰਦਾ ਹੈ । ਇਹੀ ਨਹੀਂ ਇਹ ਵੀ ਕਿਹਾ ਗਿਆ ਹੈ ਕਿ ਪੰਜਾਬ ਦਾ ਪਾਣੀ ਰਾਜਸਥਾਨ ਤੋਂ ਵੀ ਅੱਗੇ ਯੂ. ਪੀ. ਮਥਰਾ ਔਰ ਆਗਰੇ ਦੇ ਜ਼ਿਲਿਆਂ ਵਿਚ ਜਾ ਰਿਹਾ ਹੈ। ਪਰ ਮੈਂ ਪੁਛਦਾ ਹਾਂ ਕਿ ਕਿਤੇ ਗੌਰਮਿੰਟ ਨੇ ਇਹ ਗੱਲ ਵੀ ਐਕਸਪਲੇਨ ਕੀਤੀ ਕਿ ਜਿਹੜਾ ਝੱਜਰ ਦੇ ਇਲਾਕੇ ਵਿਚ ਪਾਣੀ ਆਉਂਦਾ ਹੈ ਉਹ ਤਮਾਮ ਦਾ ਤਮਾਮ ਉਸ ਅਲਵਰ ਦੇ ਇਲਾਕੇ ਵਿਚੋਂ ਆਉਂਦਾ ਹੈ ਜੋ ਰਾਜਸਥਾਨ ਵਿਚ ਹੈ ? ਕੀ ਕਿਸੇ ਨੇ ਇਹ ਐਕਸਪਲੇਨ ਕੀਤਾ ਕਿ ਜਿਹੜਾ ਝੱਜਰ ਦਾ ਪਾਣੀ ਦੇਹਲੀ ਵਿਚ ਜਾਂਦਾ ਹੈ ਉਹ ਰਾਜਸਥਾਨ ਵਿਚੋਂ ਆਉਂਦਾ ਹੈ ? ਕੀ ਇਹ ਵੀ ਤੁਸੀਂ ਐਕਸਪਲੇਨ ਕੀਤਾ ਕਿ ਸਾਹਿਬੀ ਨਦੀ ਦਾ ਪਾਣੀ ਰਾਜਸਥਾਨ ਵਿਚੋਂ ਆਉਂਦਾ ਹੈ, ਗੁੜਗਾਵਾਂ ਵਿਚ ਜਿਸ ਪਾਣੀ ਨੇ ਮਾਰ ਕੀਤੀ ਹੈ ਉਹ ਲੰਡੋਰਾ ਨਦੀ ਵਿਚੋਂ ਆਉਂਦਾ ਹੈ ਜਿਹੜੀ ਰਾਜਸਥਾਨ ਵਿਚੋਂ ਨਿਕਲਦੀ ਹੈ ? ਜਿਥੇ ਐਨੀ ਅਕਲ ਦੇ ਮਾਲਿਕ ਬੈਠੇ ਹੋਏ ਹੋਣ ਔਰ ਆਪਣੇ ਆਪ ਨੂੰ ਇਹ ਕਹਿ ਕੇ ਡਿਫੈਂਡ ਨਾ ਕਰ ਸਕਣ ਕਿ ਰਾਜਸਥਾਨ ਦੇ ਪਾਣੀ ਨੇ ਪੰਜਾਬ ਨੂੰ ਤਬਾਹ ਕੀਤਾ ਹੈ ਉਨ੍ਹਾਂ ਬਾਰੇ ਮੈਂ ਹੋਰ ਕੀ ਕਹਿ ਸਕਦਾ ਹਾਂ ।

ਹੁਣ ਮੈਂ ਘੱਗਰ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ । ਕਿਤਨੀ ਸ਼ਰਮ ਦੀ ਗੱਲ ਹੈ ਕਿ ਸਿਰਸਾ ਔਰ ਭਿਵਾਨੀ ਦੇ ਉਸ ਇਲਾਕੇ ਨੂੰ ਵੀ ਪਾਣੀ ਤਬਾਹ ਕਰ ਕੇ ਰਖ ਦੇਵੇ ਜਿਥੇ ਦੋ ਦੋ ਸੌ ਹੱਥ ਥਲੇ ਪਾਣੀ ਹੁੰਦਾ ਸੀ । ਜ਼ਰੂਰਤ ਇਸ ਗੱਲ ਦੀ ਹੈ ਕਿ ਸਰਕਾਰ ਇਸ ਪਾਣੀ ਨੂੰ ਚੈਨ-ਲਾਈਜ਼ ਕਰੇ । ਸਿਰਫ ਬੰਧ ਬੰਨਣ ਦੀ ਲੋੜ ਹੈ । ਜੇਕਰ ਮਾਮਲਾ ਇਸੇ ਤਰ੍ਹਾਂ ਚਲਦਾ ਗਿਆ ਔਰ ਵਧਦਾ ਗਿਆ ਤਾਂ ਮੈਂ ਕਹਿ ਸਕਦਾ ਹਾਂ ਕਿ ਜੇਕਰ ਘੱਗਰ ਵਿਚ ਇਸ ਸਾਲ 21,000 ਕਿਊਸੈਕਸ ਪਾਣੀ ਆਇਆ ਹੈ ਤਾਂ ਅਗਲੇ ਸਾਲ 31,000 ਆਵੇਗਾ ਔਰ ਉਸ ਤੋਂ ਅਗਲੇ ਸਾਲ 41,000 ਆਵੇਗਾ । ਜਿਹੜਾ ਬੇਸਿਕ ਇਲਾਜ ਹੈ ਉਹ ਤੁਸੀਂ ਕਰਨ ਨੂੰ ਤਿਆਰ ਨਹੀਂ ਹੋ । ਤੁਸੀਂ ਜਿਹੜਾ ਪਾਣੀ ਦਾ ਇਰੀਗੇਸ਼ਨ ਦਾ ਸਿਲਸਿਲਾ ਹੈ ਉਸ ਨੂੰ ਰੈਸ਼ਨਲਾਈਜ਼ ਕਰਨ ਨੂੰ ਤਿਆਰ ਨਹੀਂ ਹੋ, ਤੁਸੀਂ ਪੈਲੀਏਟਿਵ ਮਈਅਰਜ਼ ਇਸਤੇਮਾਲ ਕਰਦੇ ਪਏ ਹੋ । ਅਜਿਹਾ ਕਰਨ ਨਾਲ ਬੀਮਾਰੀ ਦਾ ਇਲਾਜ ਨਹੀਂ ਹੋ ਸਕਣਾ। ਬੋਲਡ ਸਟੈਪਸ ਲੈਣ ਦੀ ਜ਼ਰੂਰਤ ਹੈ । ਤੁਹਾਡੀ ਅਣਗਹਿਲੀ ਦਾ ਇਹ ਨਤੀਜਾ ਹੈ ਕਿ ਇਸ ਸਾਲ ਇਸ ਸੂਬੇ ਵਿਚ ਫਲਡਜ਼ ਨੇ ਹਦ ਤੋਂ ਜ਼ਿਆਦਾ ਨੁਕਸਾਨ ਕੀਤਾ ਹੈ ।

ਵੈਸੇ ਬੜਾ ਚੰਗਾ ਕੀਤਾ ਜੋ ਇਸ ਸਬੰਧ ਵਿਚ ਇਕ ਕਮੇਟੀ ਬਣਾਈ ਗਈ ਹੈ ਜਿਸ ਦੇ ਚੇਅਰਮੈਨ ਉਪਰ ਸਾਨੂੰ ਪੂਰਾ ਭਰੋਸਾ ਹੈ । ਮੈਂ ਜਾਣਦਾ ਹਾਂ ਕਿ ਉਸ ਸ਼ਖਸ ਨੇ ਪੰਜਾਬ ਦੇ ਪਿੰਡਾਂ ਦੀ ਬੜੀ ਖਿਦਮਤ ਕੀਤੀ ਹੈ ਔਰ ਮੇਰਾ ਯਕੀਨ ਹੈ ਕਿ ਕਮੇਟੀ ਦੇ ਚੇਅਰਮੈਨ ਦੇ ਤੌਰ ਤੇ ਮਿਸਟਰ ਫਲੈਚਰ ਪੰਜਾਬ ਦੇ ਭਵਿਖਤ ਦੀ ਪੂਰੇ ਤੌਰ ਤੇ ਖਿਦਮਤ ਕਰਨਗੇ ਲੇਕਿਨ ਮੈਨੂੰ ਇਹ ਵੀ ਪਤਾ ਹੈ ਕਿ ਗੌਰਮਿੰਟ ਕੋਲ ਫੰਡਜ਼ ਨਹੀਂ ਹਨ ਔਰ ਤੁਸੀਂ ਜਾਣਦੇ ਹੋ ਕਿ ਜਦ ਤਕ ਫੰਡਜ਼ ਨਾ ਹੋਣ ਉਦੋਂ ਤਕ ਕੋਈ ਕੰਮ ਨਹੀਂ ਹੋ ਸਕਦਾ । ਕੀ ਗੌਰਮਿੰਟ ਵਾਟਰ ਲੌਗਿੰਗ ਨੂੰ ਦੂਰ ਕਰਨ ਲਈ, ਫਲਡਜ਼ ਨੂੰ ਕੰਟਰੋਲ ਕਰਨ ਵਾਸਤੇ ਫੰਡਜ਼ ਪਰੋਵਾਈਡ ਕਰਨ ਦੀ ਹੈਸੀਅਤ ਵਿਚ ਹੈ ? ਇਸ ਸਾਲ ਬਜਟ ਵਿਚ ਜਿਹੜੀ ਰਕਮ ਪਰੋਵਾਈਡ ਕੀਤੀ ਗਈ ਸੀ, ਇਸ ਮਕਸਦ ਵਾਸਤੇ, ਉਹ ਬਹੁਤ ਥੋੜੀ ਸੀ । ਪਿਛਲੇ ਸਾਲ 8 ਕਰੋੜ ਰੁਪਿਆ ਖਰਚ ਕੀਤਾ ਗਿਆ ਸੀ, ਪਰ ਇਸ ਸਾਲ ਸਿਰਫ 3 ਕਰੋੜ ਔਰ ਕੁਝ ਲਖ ਰੁਪਿਆ ਰਖਿਆ ਗਿਆ । ਔਰ ਦਰ ਅਸਲ ਇਸ ਸੂਬੇ ਵਿਚ ਇਕੋ ਆਦਮੀ ਸੀ ਜਿਸਦੀ ਵਿਜ਼ਿਜ਼ ਤੇ ਸਾਰਾ ਕੰਮ ਹੁੰਦਾ ਸੀ । 15 ਕਰੋੜ ਰੁਪਿਆ ਜਿਹੜਾ

ਤੀਸਰੀ ਪੰਜ ਸਾਲਾ ਪਲਾਨ ਵਿਚ ਡਰੇਨੇਜ ਔਰ ਐਂਟੀ ਵਾਟਰ ਲਾਗਿੰਗ ਮਈਅਰਜ਼ ਵਾਸਤੇ ਰਖਿਆ ਸੀ ਉਹ ਉਸ ਨੇ ਦੋ ਸਾਲਾਂ ਵਿਚ ਖਰਚ ਕਰ ਦਿਤਾ ਔਰ ਅਗਲੇ ਸਾਲ ਵਾਸਤੇ ਰਕਮ ਪਰੋਵਾਈਡ ਕਰਨ ਵਾਸਤੇ ਕੋਈ ਇੰਤਜ਼ਾਮ ਨਹੀਂ ਕੀਤਾ । ਅਜ ਵੀ ਗੌਰਮਿੰਟ ਹੈਪਹੈਜ਼ਰਡ ਤਰੀਕੇ ਨਾਲ ਚਲ ਰਹੀ ਹੈ ਅਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਸਾਨੂੰ ਰਸ਼ੀਅਨ ਐਕਸਪਰਟਸ ਕੋਲੋਂ, ਅਮਰੀਕਨ ਐਕਸਪਰਟਸ ਕੋਲੋਂ ਫਾਇਦਾ ਉਠਾਉਣਾ ਚਾਹੀਦਾ ਹੈ ਉਥੇ ਇਹ ਗੱਲ ਨਾ ਭੁਲੋ ਕਿ ਸਾਡੀ ਬੀਮਾਰੀ ਦਾ ਇਲਾਜ ਸਾਡੇ ਆਪਣੇ ਕੋਲ ਹੈ । ਕਿਉਂਕਿ ਲੋਕਲ ਹਾਲਾਤ ਨੂੰ ਲੋਕਲ ਆਦਮੀ ਚੰਗੀ ਤਰ੍ਹਾਂ ਜਾਣਦੇ ਹਨ । ਇਸ ਵੇਲੇ ਫਲਡਜ਼ ਨੇ ਪੰਜਾਬ ਨੂੰ ਤਬਾਹ ਕਰ ਦਿਤਾ ਹੈ । ਇਸ ਸਾਲ ਸਾਰੇ ਸੂਬੇ ਵਿਚ ਹਾਹਾਕਾਰ ਮਚੀ ਹੋਈ ਹੈ । ਇਸ ਹਾਹਾਕਾਰ ਨੂੰ ਅਗੋਂ ਲਈ ਜਾਰੀ ਨਹੀਂ ਰਹਿਣ ਦੇਣਾ ਚਾਹੀਦਾ । ਇਥੇ ਗੌਰਮਿੰਟ ਵਲੋਂ ਇਹ ਦਸਿਆ ਗਿਆ ਹੈ ਕਿ ਫਲਾਣੇ ਮਹਿਕਮੇ ਨੇ ਸਾਨੂੰ ਇਤਨੇ ਟੈਂਟ ਦਿਤੇ ਹਨ; ਫਲਾਣੇ ਨੇ 3 ਲਖ ਪੌਂਡ ਮਿਲਕ ਪਾਉਡਰ ਦਿਤਾ ਹੈ ਵਗੈਰਾ ਵਗੈਰਾ । ਇਨ੍ਹਾਂ ਗੱਲਾਂ ਨਾਲ ਸਾਡੀ ਕਿਸੇ ਤਰ੍ਹਾਂ ਨਾਲ ਤਸੱਲੀ ਨਹੀਂ ਹੋ ਸਕਦੀ ਜਦ ਕਿ ਇਕਲੇ ਇਸ ਸਾਲ ਕਰੋੜਾਂ ਨਹੀਂ ਅਰਬਾਂ ਰੁਪਏ ਦਾ ਨੁਕਸਾਨ ਹੋ ਚੁੱਕਿਆ ਹੈ । ਸਾਨੂੰ ਪਾਊਡਰ ਨਹੀਂ ਚਾਹੀਦਾ, ਸਾਨੂੰ ਤੁਹਾਡੀਆਂ ਰੋਟੀਆਂ ਨਹੀਂ ਚਾਹੀਦੀਆਂ, ਸਾਨੂੰ ਤੁਹਾਡੇ ਕੋਲੋਂ ਪੰਜ ਪੰਜ ਸਤ ਸਤ ਰੁਪਏ ਦੀ ਖਰੈਤ ਨਹੀਂ ਚਾਹੀਦੀ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਨੂੰ ਵਾਟਰ ਲਾਗਿੰਗ ਔਰ ਫਲਡਜ਼ ਤੋਂ ਪਾਕ ਕੀਤਾ ਜਾਵੇ । ਤੁਸੀਂ ਫੂਡ ਪਰੋਡਕਸ਼ਨ ਵਧਾਉਣ ਦੀਆਂ ਗੱਲਾਂ ਕਰਦੇ ਹੋ ਪਰ ਇਹ ਪੈਦਾਵਾਰ ਵੀ ਤਦ ਹੀ ਵਧ ਸਕਦੀ ਹੈ ਜਦ ਲਾਜ਼ਮੀ ਤੌਰ ਤੇ ਵਾਟਰ ਲਾਗਿੰਗ ਔਰ ਫ਼ਲਡਜ਼ ਦੇ ਬਰਖਿਲਾਫ਼ ਇਕ ਤਕੜੀ ਮੁਹਿੰਮ ਸ਼ੁਰੂ ਕਰੋ । ਤੁਹਾਨੂੰ ਇਹ ਮੁਹਿੰਮ ਖੜੀ ਕਰਨੀ ਪਵੇਗੀ । ਔਰ ਇਸ ਸਿਲਸਿਲੇ ਵਿਚ ਜਦ ਤਕ ਤੁਸੀਂ ਵਾਰ ਫੁਟਿੰਗ ਤੇ ਕੰਮ ਕਰਨ ਨੂੰ ਤਿਆਰ ਨਹੀਂ ਹੁੰਦੇ ਮਸਲਾ ਹਲ ਨਹੀਂ ਹੋ ਸਕਦਾ । ਇਸ ਵੇਲੇ ਹਰ ਸਰਕਾਰੀ ਮੈਂਬਰ ਔਰ ਮਨਿਸਟਰ ਦੀ ਡਿਊਟੀ ਸੀ ਕਿ ਜਿਥੇ ਪੰਜਾਬ ਵਿਚ 60 ਕਰੋੜ ਤੋਂ ਜ਼ਿਆਦਾ ਨੁਕਸਾਨ ਹੋਇਆ, ਇਥੇ ਬੈਠ ਕੇ ਸਾਡੀ ਇਕ ਇਕ ਗੱਲ ਨੂੰ ਸੁਣਦੇ ਔਰ ਮਸਲੇ ਨੂੰ ਹੱਲ ਕਰਨ ਦੀਆਂ ਰੈਮੇਡੀਜ਼ ਸੋਚਦੇ । ਲੇਕਿਨ ਜਿਸ ਤਰ੍ਹਾਂ ਲਾਈਟ ਹਾਰਟਿਡਲੀ ਅੱਜ ਪੰਜਾਬ ਗੌਰਮਿੰਟ ਨੇ ਇਸ ਮਸਲੇ ਨੂੰ ਲਿਆ ਹੈ, ਜਿਸ ਤਰ੍ਹਾਂ ਪੰਜਾਬ ਦੇ ਲੈਜਿਸਲੇਟਰਜ਼ ਦੀਆਂ ਗੱਲਾਂ ਨੂੰ ਨਾ ਸੁਨਣ ਦਾ ਵਤੀਰਾ ਅਖਤਿਆਰ ਕੀਤਾ ਹੈ, ਮੈਂ ਸਮਝਦਾ ਹਾਂ ਕਿ ਪੰਜਾਬ ਦੀ ਗੌਰਮਿੰਟ ਇਸ ਮਾਮਲੇ ਉਤੇ ਬਿਲਕੁਲ ਸੀਰੀਅਸ ਨਹੀਂ ਔਰ ਅਗਰ ਪੰਜਾਬ ਦੀ ਗੌਰਮਿੰਟ ਸੀਰੀਅਸ ਨਹੀਂ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੁਕੀਆਂ ਗੱਲਾਂ ਨਾਲ ਅਸੀਂ ਰਾਜ਼ੀ ਨਹੀਂ ਹੋ ਸਕਦੇ, ਨਿਰੀਆਂ ਗੱਲਾਂ ਨਾਲ ਲੋਕਾਂ ਦੇ ਢਿਡ ਨਹੀਂ ਭਰ ਸਕਦੇ, ਨਿਰੀਆਂ ਗੱਲਾਂ ਨਾਲ ਵਾਟਰ ਲਾਗਿੰਗ ਨਹੀਂ ਰੁਕ ਸਕਦੀ, ਨਿਰੀਆਂ ਗੱਲਾਂ ਨਾਲ ਫਲਡਜ਼ ਨੂੰ ਖਤਮ ਨਹੀਂ ਕੀਤਾ ਜਾ ਸਕਦਾ । ਇਨ੍ਹਾਂ ਦਾ ਇਲਾਜ ਕਰਨ ਵਾਸਤੇ ਕਮਰ ਕਸਣੀ ਪਵੇਗੀ ਔਰ ਜੇ ਤੁਸੀਂ ਕਮਰ ਕੱਸਣ ਨੂੰ ਤਿਆਰ ਹੋਵੋਗੇ ਤਾਂ ਸਾਡੀ ਸਾਰਿਆਂ ਦੀ ਮਦਦ ਤੁਹਾਡੇ ਨਾਲ ਹੈ ।

**उपाध्यक्षा** : चौधरी रणबीर सिंह ।

**चौधरी दर्शन सिंह** : डिप्टी स्पीकर साहिबा, इन्होंने तो फ्लड लाए हैं । उन को क्यों मौका दिया जा रहा है । (विघ्न)

**चौधरी रणबीर सिंह** (कलानौर) : उपाध्यक्षा महोदया इस साल बाढ़ों से जो तबाही हुई और उनके कारण हमारे सूबा के अन्दर जिन भाइयों और बहनों का जो नुकसान हुआ उन के साथ मैं हमदर्दी का इज़हार करता हूं । मैं समझता हूं कि उन का इलाज करने के लिए जितनी जल्दी हम कर सकें और जितने साधन

[चौधरी रणबीर सिंह]

सरकार मुहैया कर सके, वह करने चाहिएं । लकिन इस के साथ साथ मैं यह भी निवेदन कर दूं कि बहुत सारे दोस्त हैं जैसे अभी चौधरी दर्शन सिंह जी ने कहा, वह शायद समझते हैं कि वज़ीर या जो वज़ीर रहे हैं उन्होंने ही फल्ड लाए या वही ला रहे हैं। यह उन की समझ का फर्क है ।

**उपाध्यक्षा:** आप उन बातों का जवाब न दें क्योंकि इस से फिर मुश्किल पैदा हो जाएगी। (The hon. member should better avoid making such references, for these will create further complications.)

**चौधरी रणबीर सिंह:** उपाध्यक्षा महोदया मेरा किसी को जवाब देने का इरादा नहीं है और न ही मेरी यह आदत है लेकिन मैं आप की मार्फत सदन से निवेदन करना चाहता हूं कि हिन्दुस्तान के अन्दर जितने सूबे हैं उन में सब से ज्यादा पैसा पंजाब के अन्दर नहरों का जाल बिछाने के लिए खर्च किया गया। इसी तरह दूसरे सूबों के मुकाबले में पंजाब में ही सब से ज़्यादा रुपया बाढ़ों को रोकने पर खर्च हुआ है ।

पिछले आठ सालों के अन्दर 25 करोड़ रुपया पंजाब में बाढ़ रोकने के लिए खर्च किया गया है और पिछले तीन सालों के अन्दर जब से तीसरी पांच साला योजना चालू है इस काम के लिए हिन्दुस्तान की सरकार ने सारे हिन्दुस्तान के लिए तीसरी पांच साला योजना की अवधि के लिये 60 करोड़ रुपए रखे थे जिस में से अकेले पंजाब के अन्दर 20 करोड़ रुपए खर्च हुए हैं । लेकिन इन सारी बातों के बावजूद उन का पूरी तरह से इन्तज़ाम करने के लिए बहुत पैसा चाहिए । उपाध्यक्षा महोदया, बहुत सारे भाइयों ने अपने अपने ढंग से अपने ख्यालात का इज़हार किया है । मैं पहले वज़ीर था और अब मेम्बर हूं इस बारे में जो सरकार की नीति होती है वह मैं आप के द्वारा हाउस से निवेदन करना चाहता हूं कि अगर कोई यह समझता है कि बाढ़ों को बिल्कुल खत्म किया जा सकता है तो वह गल्त समझता है, उस की समझ का फर्क है । बाढ़ को रोकने का इन्तज़ाम कुछ हद तक हो सकता है और इस का इन्तज़ाम एक समय के लिए होता है । और कोई भी आदमी इस बात का आश्वासन नहीं दिला सकता कि वहां पानी कतई न आएगा । मैं तो समझता हूं कि इस दफा भगवान की दया रही है जो इस बार दरियाओं में बाढ़ नहीं आई और अगर दरियाओं के अन्दर भी बाढ़ आ जाती तो यहां कतई तबाही हो जाती क्योंकि जो ड्रेन्ज जिन का पानी दरियाओं में गिरता है और अगर दरिया में बाढ़ आई हुई हो तो ड्रेन्ज़ का पानी उस में नहीं जा सकता । आप ने देखा है कि गोहाना से ड्रेन्ज़ नं० 8 की जो डाईवर्शन ड्रेन निकाली गई थी हालांकि उस की कुल कपैसिटी 4 हज़ार क्यूसिकस की थी फिर भी यह 6700 क्यूसिक्स पानी ले जाती रही है । इसी तरह से राक्षी और

चुटांग ड्रेन्ज़ ने बड़ा पानी खींचा है । उपाध्यक्षा महोदया, रोहतक ज़िला कदरे ढलान पर वाकिया है और इस के पड़ोसी ज़िलों का पानी उस में चला जाता है । राक्षी ड्रेन 1250 क्यूसिक्स वहां से सीधा जमुना में गेरती रही है । जो फिगर्ज़ पानी की सरकार की तरफ से दी गई है उस के मुताबिक जितना पानी झज्जर तहसील में इकठ्ठा हुआ है उस से तकरीबन छः गुना पानी ड्रेन न० 8 की डाइवर्शन ड्रेन यमुना में ले गई है । मेरे कहने का मतलब है कि अगर वह सारा पानी जो ड्रेन न० 8 की डाईवर्शन ड्रेन में डाईवर्ट किया गया है अगर यह पानी डाईवर्ट न किया जाता और सारा ड्रेन नं० 8 के ज़रिए रोहतक तहसील में और झज्जर में जाता तो आप अन्दाज़ा लगाएं कि इस से कितना नुकसान होता । 1960 के ज़माने में आप ने देखा था कि किस तरह से उस ड्रेन का पानी रोहतक में गया था और रोहतक शहर में 18, 18 फुट पानी खड़ा हो गया था । यह इस डाईवर्शन ड्रेन की मेहरबानी है कि इस दफा रोहतक शहर में या गोहाना शहर में ज़रा भी बाढ़ का पानी नहीं गया । यही नहीं उपाध्यक्षा महोदया, मैं आप की मारफत निवेदन करना चाहता हूं कि यह कोई अच्छा तरीका नहीं है कि जो भाई इस सूबा की सेवा करें, क्योंकि उन को यहां आकर जवाब देने का अधिकार नहीं है, हम उन पर लांछन ही लगाते जाएं । मैं समझता हूं कि यह हमारे पंजाब के इंजीनियर्ज़ के लिए कोई शान की बात नहीं होगी कि इस चीज़ का हल ढूंढ़ने के लिए बाहर से इंजीनियर्ज़ बुलाए जाएं जैसा कि अभी माननीय मुख्य मंत्री जी ने कहा है कि वाटर लागिग के मसले को हल करने के लिए रूस और अमेरिका से एक्सपर्ट्स बुलाए जाएंगे । लेकिन उपाध्यक्षा महोदया, मैं आपकी मार्फत सदन से निवेदन करना चाहता हूं कि हिन्दुस्तान में जितने बड़े बड़े काम हुए हैं वह पंजाब के इंजीनियर्ज़ से हुए हैं और इन की हिन्दुस्तान के इंनजीनियर्ज़ तो क्या बल्कि दुनिया भर के विशेषज्ञों ने श्लाघा की है और उन्होंने जहां भी काम किया है बड़ी कामयाबी से किया है ।

बिस्त दोआब नहर इस लिए निकाली गई थी क्योंकि ज़िला जालंधर और ज़िला लुध्याना में जहां कूओं से आबपाशी होती थी वहां उन के कूओं का पानी हर साल एक फुट नीचे चला जा रहा था और यह खदशा महसूस किया जा रहा था कि अगर यह और नीचे चला गया तो उन ज़मीनों में कूओं से आबपाशी नहीं हो सकेगी । इस लिए यह नहर 1955 में निकाली गई थी और इस का नतीजा यह हुआ है कि वहां पहले जो यह तकलीफ महसूस हो रही थी कि कूओं का पानी न सूख जाए अब यह शिकायत आने लग रही है कि वहाँ पर वाटर लैवल बहुत ऊंचा आने के कारण वहां खेतों को नुकसान पहुंचने लग रहा है । जो पहले बीमारी थी उस का इलाज तो हो गया है लेकिन एक नई बीमारी शुरू हो गई है जिस का इलाज भी सोचा जा सकता है । इसी तरह से झज्जर तहसील के इलाके का हाल है । वहां पहले पीने के लिए भी पानी नहीं मिलता था और खेती के लिए भी पानी की बड़ी किल्लत होती थी वहां अब फलड्ज़ आ गए हैं । मेरे कहने का मतलब यह

[चौधरी रणबीर सिंह]

है कि जहां इंजीनियर्ज़ ने एक बीमारी पर काबू पाने में कामयाबी हासल कर ली है वहां यह दूसरी बीमारी जो अब पैदा हुई है इस को भी हल करने में कामयाब हो जाएंगे । मैं बाबू बचन सिंह से निवेदन करता हूं कि ड्रेन्ज़ पर पहले जो 25 करोड़ रुपए खर्च किए गए हैं उन से काफी फायदा हुआ है । पंजाब के अन्दर जो बड़ी ड्रेन्ज़ हैं उन को अगर आप देखें तो आप को पता चलेगा कि कितना फायदा उस से सूबा को हुआ है । कसूर नाला, पट्टी नाला और हुडियारा आदि जो ड्रेन्ज़ ज़िला अमृतसर में खोदी गई हैं उन से वहां कोई नुकसान नहीं हुआ । इसी तरह से ड्रेन नं० 8 जो पहले नुकसान करती थी, अब उस की डाईवर्शन ड्रेन के खोदे जाने से कोई नुकसान नहीं हुआ । इसी तरह से राक्षी, चुटांग और चन्दभान ड्रेन्ज़ हैं जो बड़ी ड्रेनें हैं उन से सूबा को काफी फायदा हुआ है । यह सारी ड्रेन्ज़ 25 करोड़ रुपए की लागत से निकाली गई हैं । इस के लिए मैं अपने सूबा के इंजीनियर्ज़ को मुबारिकबाद देता हूं और चौधरी मुख्तियार सिंह जी जो विरोधी दल के सदस्य हैं ने जो इल्ज़ाम लगाया है यह कहाँ तक ठीक था कि ड्रेन नं० 8 को कटाया गया है । उन्हें यह नहीं भूलना चाहिए कि किस तरह से हमारे इंजीनियर्ज़ ने अपनी परवाह न करते हुए धांसा बांध पर काम किया है और जिस के लिए हमारे एक ओवरसीयर को गिरफतार भी कर लिया गया था ।

**उपाध्यक्षा :** चौधरी साहिब, अगर सारी बातों का जवाब दे आप देंगे तो चौधरी रिज़क राम जी क्या जवाब देंगे । उन के लिए भी कुछ रहने दीजिए । (Nothing would be left for the inister-in-charge to reply if the hon. ember covers all the points raised in the debate. He should leave some points for him to reply.)

**चौधरी रणबीर सिंह:**—मैं इस बात में बाबू बचन सिंह जी से सहमत हूं कि जो 40 लाख एकड़ में वाटर टेबल पांच फुट तक आ गया है उस को गिराने की कोशिश की जाए । इस के लिए किसी विदेशी ऐक्सपर्ट की ज़रूरत नहीं है बल्कि वहां पर बिजली देने की ज़रूरत है । वहाँ पर छोटे छोटे बिजली से चलनें वाले पम्प बड़ी तादाद में लगाए जाएं । यही इस सवाल का हल है । कुछ भाइयों का ख्याल है कि पंजाब को नहरी पानी ने नुक्सान दिया है, उन को शायद मालूम है या नहीं कि 500 करोड़ रुपए सालाना की फसल नहर के पानी से पैदा होती है । इतना फायदा हुआ है । कुछ नुक्सान भी होगा जिस को ठीक किया जा सकता है । मैं बाबू बचन सिंह जी के साथ इस बात में भी सहमत हूं कि यह जो सवाल है यह तभी हल होगा अगर सरकार के पास पैसा होगा । अभी तक 15 करोड़ की जगह पर 20 करोड़ खर्च किया गया है और इस साल मन्त्री महोदय ने सप्लीमैंटरी ऐस्टीमेट्स में एक करोड़ 80 लाख रुपया मांगा है । मैं मन्त्री महोदय को मुबारिकबाद देता हूं (तालियाँ) कि वह डाक्टर के० एल० राव भारत के इरीगेशन और पावर मिनिस्टर की मदद से धांसा बन्ध में से डेढ़ हज़ार क्यूसिक्स

नजफगढ़ ड्रेन की मार्फत पानी यमुना में भेजने का फैसला करवा सके । मगर यह भी कहना चाहता हूं कि अगर पंजाब के इंजनियर्ज़ नजफगढ़ ड्रेन न खोदते तो वह डेढ़ हज़ार क्यूसिक्स पानी आगे न जा सकता । यह पानी देहली की धरती को चीरता हुआ बह रहा है । वह पानी इस लिए बह रहा है कि जो काम बहुत सारे दूसरे इंजनियर्ज़ कई सालों में न कर सके वह पंजाब के इंजीनियर्ज़ ने एक साल में कर दिया । उपाध्यक्षा महोदया, मेरी यह आदत नहीं है कि मैं किसी अफसर का नाम लूं मगर चूंकि यहाँ पर ज़िक्र किया गया इस लिए मैं चीफ इंजीनियर श्री सिधू को और उन की मार्फत सारे महकमे को मुबारिकबाद देना चाहता हूं कि उन्हों ने पंजाब की कामयाबी से सेवा की है । (तालियां)

---

## PRESENTATION OF REPORTS OF THE REGIONAL COMMITTEES

**उपाध्यक्षा** : अब रिजनल कमेटियों के चेयरमैन रिपोर्ट पेश करेंगे । (Now the Chairmen of the Regional Committees will submit their reports.)

**ਸ੍ਰੀ ਰਲਾ ਰਾਮ** (ਸਭਾਪਤੀ, ਪੰਜਾਬੀ ਰਿਜਨਲ ਕਮੇਟੀ) : ਮੈਂ ਪੰਜਾਬ ਖਾਦੀ ਅਤੇ ਵਿਲੇਜ ਇੰਡਸਟ੍ਰੀਜ਼ ਬੋਰਡ (ਅਮੈਂਡਮੈਂਟ) ਬਿਲ 1964 ਅਤੇ ਪੰਜਾਬ ਪੰਚਾਇਤ ਸਮਿਤੀਜ਼ ਐਂਡ ਜ਼ਿਲ੍ਹਾ ਪਰੀਸ਼ਦਜ਼ (ਸੈਕੰਡ ਅਮੈਂਡਮੈਂਟ) ਬਿਲ 1964 ਤੇ ਪੰਜਾਬੀ ਰਿਜਨਲ ਕਮੇਟੀ ਦੀਆਂ ਰਿਪੋਰਟਾਂ ਪੇਸ਼ ਕਰਦਾ ਹਾਂ ।

**श्री अमर नाथ शर्मा** (सभापति, हिन्दी प्रादेशिक समिति) : मैं पंचायत समिति और ज़िला परिषद (संशोधन) बिल 1964 और पंजाब खादी और विलेज इन्डस्ट्रीज़ बोर्ड (संशोधन) बिल 1964 के बारे में हिन्दी प्रादेशिक समिति की दोनों रिपोर्टें पेश करता हूं ।

**लोक कार्य तथा कल्याण मन्त्री** (चौधरी रिज़क राम) : मैं प्रस्ताव करता हूं कि—

(i) पंजाब खादी एवं ग्रामोद्योग बोर्ड (संशोधन) विधेयक, 1964, तथा

(ii) पंजाब पंचायत समिति तथा ज़िला परिषद (द्वितीय संशोधन) विधेयक 1964,

पर हिन्दी प्रादेशिक समिति द्वारा प्रतिवेदन दिए जाने के लिए निश्चित किया गया समय 1 अक्तूबर, 1964 तक बढ़ाया जाए ।

(The time fixed for making the reports by the Hindi Regional Committee on : —

(i) The Punjab Khadi and Village Industries Board (Amendment) Bill, 1964, and

(ii) The Punjab Panchayat Samitis and Zila Parishads (Second Amendment) Bill, 1964.

be extended up to the 1st October, 1964)

**उपाध्यक्षा** : आज बहुत देर के बाद अपनी ज़बान में मोशन मूव हुई है इस लिए मैं भी हिन्दी में ही हाउस से पूछूंगी । (It is after a long time that a motion has been moved in our own language. Therefore, I would also like to put the motion before the House in Hindi.)

**उपाध्यक्षा** : प्रस्ताव पेश हुआ कि—

(i) पंजाब खादी एवं ग्रामोद्योग बोर्ड (संशोधन), विधेयक, 1964, तथा

(ii) पंजाब पंचायत समिति तथा ज़िला परिषद (द्वितीय संशोधन) विधेयक, 1964 ।

पर हिन्दी प्रादेशिक समिति द्वारा प्रतिवेदन दिए जाने के लिए निश्चित किया गया समय 1 अक्तूबर, 1964 तक बढ़ाया जाए ।

(Motion moved : —

The time fixed for making the reports by the Hindi Regional Committee on : —

(i) The Punjab Khadi and Village Industries Board (Amendment) Bill, 1964, and

(ii) The Punjab Panchayat Samitis and Zila Parishads (Second Amendment) Bill, 1964.

be extended upto the 1st October, 1964.)

**उपाध्यक्षा** : प्रश्न यह है कि—

(i) पंजाब खादी ग्रामोद्योग बोर्ड (संशोधन) विधेयक, 1964, तथा

(ii) पंजाब पंचायत समिति तथा जिला परिषद (द्वितीय संशोधन) विधेयक, 1964

पर हिन्दी प्रादेशिक समिति द्वारा प्रतिवेदन दिए जाने के लिए निश्चित किया गया समय 1 अक्तूबर, 1964 तक बढ़ाया जाए ।

Question is : —

(That the time fixed for making the reports by the Hindi Regional Committee on : —

(i) The Punjab Khadi and Village Industries Board (Amendment) Bill, 1964, and

(ii) The Punjab Panchayat Samitis and Zila Parishads (Second Amendment) Bill, 1964.

be extended upto the 1st October, 1964.)

(*The motion was carried.*)

## DISCUSSION ON THE FLOOD SITUATION IN THE STATE. (RESUMPTION)

**ਸਰਦਾਰ ਸੁਰਜੀਤ ਸਿੰਘ 'ਬੇੜੀ'** (ਮਾਨਸਾ) **:** ਡਿਪਟੀ ਸਪੀਕਰ ਸਾਹਿਬਾ, ਅਜ ਫਲਡ ਤੇ ਬਹਿਸ ਦਾ ਦੂਜਾ ਦਿਨ ਹੈ ਅਤੇ ਮੈਂ ਆਪ ਦਾ ਰਿਣੀ ਹਾਂ ਜੋ ਆਪ ਨੇ ਮੈਨੂੰ ਕੁਝ ਵਕਤ ਦਿੱਤਾ ਹੈ। ਮੈਂ ਜ਼ਿਆਦਾ ਟਾਈਮ ਨਹੀਂ ਲਵਾਂਗਾ ਅਤੇ ਜਿੰਨੇ ਮੈਂਬਰ ਬੋਲੇ ਹਨ ਉਨ੍ਹਾਂ ਤੋਂ ਘਟ ਸਮਾਂ ਲਵਾਂਗਾ ਕੇਵਲ ਦੋ ਗੱਲਾਂ ਹੀ ਕਰਾਂਗਾ। ਜੋ ਕਰਾਂਗਾ ਉਹ ਸਿਰੇ ਵਾਲੀ ਕਹਾਂਗਾ। ਸਾਡੀ ਬੋਲੀ ਵਿਚ ਕਹਿੰਦੇ ਹਨ ਕਿ ਸੌ ਹੱਥ ਰੱਸਾ ਸਿਰੇ ਤੇ ਗੰਢ।

ਪਹਿਲੀ ਅਰਜ਼ ਜੋ ਮੈਂ ਕਰਨੀ ਹੈ ਉਹ ਇਹ ਹੈ ਕਿ ਫਲਡ ਜੋ ਮੇਰੇ ਹਲਕੇ ਵਿਚ ਆਇਆ ਹੈ ਉਹ ਮੈਨਮੇਡ ਹੈ, ਕੁਦਰਤੀ ਨਹੀਂ ਹੈ। ਮੈਂ ਕੁਝ ਗੱਲਾਂ ਸਰਕਾਰ ਦੇ ਨੋਟਿਸ ਵਿਚ ਲਿਆਉਣੀਆਂ ਹਨ ਪਰ ਮੈਨੂੰ ਪਤਾ ਹੈ ਕਿ ਸਰਕਾਰ ਨੇ ਕਰਨਾ ਕੁਝ ਨਹੀਂ, ਕਿਉਂਕਿ ਪੁਰਾਣੀ ਮਿਸਾਲ ਹੈ ਕਿ ਚਾਉਲ ਧਰੇ ਹੋਣ ਤਾਂ ਕੇਵਲ ਇਕ ਦਾਣਾ ਹੀ ਦੇਖਿਆ ਜਾਂਦਾ ਹੈ।

ਮੈਂ ਆਪਣੇ ਹਲਕੇ ਦਾ ਜ਼ਿਕਰ ਕਰਾਂਗਾਂ। ਮੇਰੇ ਹਲਕੇ ਵਿਚ ਤਿੰਨ ਡ੍ਰੇਨਾਂ ਹਨ ਉਨ੍ਹਾਂ ਸ ਬੰਧੀ ਦੇਖਣ ਵਾਲੀ ਗੱਲ ਇਹ ਹੈ ਕਿ ਉਹ ਕਢੀਆਂ ਕਿਵੇਂ ਗਈਆਂ ਹਨ। ਇਹ ਉਸ ਇਲਾਕੇ ਦੀ ਬਦ ਕਿਸਮਤੀ ਕਹਿ ਲਿਉ ਕਿ ਉਸ ਇਲਾਕੇ ਵਿਚੋਂ ਤਕਰੀਬਨ ਹਮੇਸ਼ਾਂ ਅਪੋਜ਼ੀਸ਼ਨ ਦਾ ਹੀ ਮੈਂਬਰ ਆਉਂਦਾ ਰਿਹਾ ਹੈ। ਸ਼ਾਇਦ ਉਸ ਇਲਾਕੇ ਦੇ ਡੋਬਣ ਦਾ ਇਹੋ ਹੀ ਕਾਰਨ ਹੈ। ਇਕ ਡ੍ਰੇਨ ਹੈ ਬਰੇਟਾ ਜੋ ਹਮੇਸ਼ਾ ਉਵਰਫਲੋ ਕਰਦੀ ਹੈ ਅਤੇ ਮਾਨਸਾ ਦੀ ਕਨਸਟੀਚੁਐਂਸੀ ਨੂੰ ਡਬੋਂਦੀ ਹੈ। ਦੂਜੀ ਬਹਾਦੁਰ ਸਿੰਘ ਵਾਲਾ ਡ੍ਰੇਨ ਤੇ ਤੀਜੀ ਸਾਹੋਕਾ ਡ੍ਰੇਨ ਹੈ। ਇਨ੍ਹਾਂ ਡਰੇਨਾਂ ਬਾਰੇ ਇੰਜਨੀਅਰਿੰਗ ਚਮਤਕਾਰ ਇਹ ਹੈ ਕਿ ਸਾਹੋਕਾ-ਹਰੀਕਾ ਡ੍ਰੇਨ ਸਮਹਾ ਦੇ ਇਲਾਕੇ ਵਿਚ 8 ਫੁਟ ਡੂੰਘੀ ਡ੍ਰੇਨ ਹੈ ਅਤੇ ਇਹ ਬਹਾਦੁਰ ਸਿੰਘ ਵਾਲਾ ਡ੍ਰੇਨ ਵਿਚ ਪਾਈ ਗਈ ਹੈ ਜੋ ਕਿ ਕੇਵਲ 3 ਫੁਟ ਡੂੰਘੀ ਹੈ। ਸੋ ਪਾਣੀ ਉਲਟਾ ਹੋਰ ਆਉਂਦਾ ਹੈ ਤੇ ਇਲਾਕੇ ਨੂੰ ਡੋਬਦਾ ਹੈ। ਇਸ ਤੋਂ ਇਲਾਵਾ ਇੰਜਨੀ-ਅਰਜ਼ ਦਾ ਇਕ ਹੋਰ ਕਮਾਲ ਵੀ ਸੁਣੋ। ਮੈਂ 'ਇੰਜਨੀਅਰਜ਼' ਦਾ ਸ਼ਬਦ ਇਸਤੇਮਾਲ ਕੀਤਾ ਹੈ ਪਰ ਇਸ ਮਹਿਕਮੇਂ ਨਾਲ ਸਬੰਧਤ ਅਫ਼ਸਰ ਸਾਰੇ ਹੀ ਇਕ ਭੈੜੇ ਆਦਮੀ ਦੇ ਹੇਠਾਂ ਦਬੇ ਹੋਏ ਤੇ ਮਜਬੂਰ ਸਨ। ਉਸ ਇਕ ਆਦਮੀ ਨੇ ਸਾਰਿਆਂ ਨੂੰ ਨਾਕਾਰਾ ਕਰਕੇ ਰਖ ਦਿੱਤਾ ਸੀ, ਮੇਰਾ ਭਾਵ ਸਾਬਕਾ ਮੁੱਖ ਮੰਤਰੀ ਤੋਂ ਹੈ। ਇਹ ਦੋਵੇਂ ਸਾਹੋਕਾ ਅਤੇ ਬਹਾਦੁਰ ਸਿੰਘ ਵਾਲਾ ਡ੍ਰੇਨਾਂ ਇਕ ਸਰਹਿੰਦ ਡ੍ਰੇਨ ਵਿਚ ਪਾਈਆਂ ਗਈਆਂ ਹਨ। ਜਿਹੜੀਆਂ ਡਰੇਨਾਂ ਸਰਹਿੰਦ ਡ੍ਰੇਨ ਵਿਚ ਪਾਈਆਂ ਗਈਆਂ ਹਨ ਉਨ੍ਹਾਂ ਵਿਚ ਇਕ 8 ਫੁਟ ਅਤੇ ਦੂਜੀ 3 ਫੁਟ ਡੂੰਘੀ ਹੈ ਅਤੇ ਜਿਸ ਡ੍ਰੇਨ ਵਿਚ ਇਹ ਪਾਈਆਂ ਗਈਆਂ ਹਨ ਉਹ 5 ਫੁਟ ਡੂੰਘੀ ਹੈ। ਇਸ ਭੈੜੇ ਸਰਵੇਖਣ ਕਰਕੇ ਉਹ ਸਾਰਾ ਇਲਾਕਾ ਤਬਾਹ ਹੋ ਗਿਆ ਹੈ।

ਹੜ੍ਹਾਂ ਦਾ ਇਕ ਕਾਰਨ ਹੋਰ ਇਹ ਵੀ ਹੈ ਕਿ ਉਥੇ ਜਿੰਨੀ ਤਬਾਹੀ ਹੋਈ ਹੈ ਉਹ ਘੱਗਰ ਕਰਕੇ ਹੋਈ ਹੈ। ਘੱਗਰ ਦਾ ਨਿਕਾਸ ਜੋ ਹੋਣਾ ਹੈ ਉਹ ਰਾਜਸਥਾਨ ਸਾਈਫਨ ਵਿਚੋਂ ਹੋਣਾ ਹੈ ਜਿਸ ਦੀ ਕੈਪੇਸਟੀ 9,000 ਕਿਉਸੈਕਸ ਹੈ ਪਰ ਇਸ ਵੇਲੇ ਘੱਗਰ ਵਿਚ ਪਾਣੀ 21,500 ਕਿਉਸੈਕਸ ਹੈ ਅਤੇ ਹਾਲੇ ਹੋਰ ਉਸ ਵਿਚ ਲਸਾੜਾ ਡ੍ਰੇਨ ਦਾ $14\frac{1}{2}$ ਹਜ਼ਾਰ ਕਿਉ-ਸੈਕਸ ਪਾਣੀ ਪਾਉਣ ਦੀ ਤਜਵੀਜ਼ ਹੈ। ਜਿਸ ਸਾਈਫਨ ਦੀ ਕਪੈਸਿਟੀ 9,000 ਕਿਉਸੈਕਸ ਹੋਵੇ ਉਥੇ ਜੇ 36,000 ਕਿਉਸੈਕਸ ਪਾਣੀ ਚਲੇ ਤਾਂ ਲੋਕਾਂ ਦੀ ਜੋ ਹਾਲਤ ਹੋਵੇਗੀ ਉਸ ਦਾ **ਅੰਦਾਜ਼ਾ ਤੁਸੀਂ ਲਾ ਸਕਦੇ ਹੋ।**

[ਸਰਦਾਰ ਸੁਰਜੀਤ ਸਿੰਘ ਬੇੜੀ]

ਦੂਜੀ ਗੱਲ ਜੋ ਮੈਂ ਕਹਿਣੀ ਹੈ ਉਹ ਮੈਂ ਪੂਰੀ ਜ਼ਿੰਮੇਦਾਰੀ ਨਾਲ ਕਹਾਂਗਾ। ਉਸ ਇਲਾਕੇ ਦੀ ਬਦਕਿਸਮਤੀ ਹੈ ਕਿ ਉਹ ਇਲਾਕਾ ਚੌਧਰੀ ਦੇਵੀ ਲਾਲ, ਸਰਦਾਰ ਤੇਜਾ ਸਿੰਘ ਅਤੇ ਮੇਰਾ ਇਲਾਕਾ ਹੈ। ਅਸੀਂ ਤਿੰਨੇ ਅਪੋਜ਼ੀਸ਼ਨ ਦੇ ਹਾਂ। ਜਿਵੇਂ ਸਰਦਾਰ ਗੁਰਚਰਨ ਸਿੰਘ ਨੇ ਕਿਹਾ ਹੈ ਕਿ ਜਦੋਂ ਅਸੀਂ ਇਸ ਸਿਲਸਿਲੇ ਵਿਚ ਇਥੇ ਆ ਕੇ ਅਫਸਰਾਂ ਨੂੰ ਮਿਲਦੇ ਸੀ ਤਾਂ ਉਹ ਮਜਬੂਰ ਹੁੰਦੇ ਸੀ। (ਵਿਘਨ) ਅੱਗੇ ਨੂੰ ਵੀ ਭਾਵੇਂ ਆਵਾਂਗੇ। ਉਸ ਇਲਾਕੇ ਵਿਚ ਚੀਫ ਮਨਿਸਟਰ ਸਾਹਿਬ ਅਤੇ ਹੋਮ ਮਨਿਸਟਰ ਸਾਹਿਬ ਗਏ ਅਤੇ ਉਨ੍ਹਾਂ ਨੇ ਬੜੇ ਲੰਬੇ ਚੌੜੇ ਬਿਆਨ ਦਿੱਤੇ। ਇਨ੍ਹਾਂ ਦੇ ਬਿਆਨ ਛਪੇ ਹੋਏ ਹਨ ਕਿ ਸਬਡਿਵੀਜ਼ਨ ਮਾਨਸਾ ਵਿਚ ਹਾਲਤ ਬੜੀ ਖਰਾਬ ਹੈ। ਨਾਲੀ (ਘੱਗਰ) ਦੇ ਨਾਲ ਨਾਲ ਜਿੰਨੇ ਪਿੰਡਾਂ ਵਿਚੋਂ ਗੁਜਰੀਏ ਸਰਦੂਲੇ ਵਾਲਾ, ਭੂੰਦੜ, ਲਖਮੀਰਵਾਲਾ ਵਗੈਰਾ ਵਿਚੋਂ ਪਾਣੀ ਦਾ ਨਾ ਤਾਂ ਨਿਕਾਸ ਕੀਤਾ ਗਿਆ ਹੈ ਅਤੇ ਨਾ ਹੀ ਕੀਤਾ ਜਾਣਾ ਹੈ।

ਆਖਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਹੜ੍ਹਾਂ ਦਾ ਮਸਲਾ ਹਲ ਨਹੀਂ ਹੋ ਸਕਦਾ ਜਿਸ ਤਰ੍ਹਾਂ ਨਾਲ ਕਿ ਸਰਕਾਰ ਇਸ ਨੂੰ ਹਲ ਕਰਨਾ ਚਾਹੁੰਦੀ ਹੈ ਜਿੰਨ੍ਹਾਂ ਚਿਰ ਤਕ ਲੋੜੀਂਦੇ ਫੰਡਜ਼ ਮੁਹਈਆ ਨਾ ਕੀਤੇ ਜਾਣ। ਫਲਡਜ਼ ਕਮੇਟੀ ਦੀ ਮੀਟਿੰਗ ਵਿਚ ਬੋਲਣ ਲਗਿਆਂ ਸੀ.ਐਮ. ਵਲੋਂ ਇਹ ਗੱਲ ਕਹੀ ਗਈ ਕਿ ਇਸ ਸਾਰ ਕੰਮ ਲਈ ਸਾਨੂੰ 83 ਕਰੋੜ ਰੁਪਏ ਦੀ ਲੋੜ ਹੈ ਪਰ ਜਕਲਖਤ ਸੈਂਟਰ ਨੇ ਇਸ ਨੂੰ ਨਾਮਨਜ਼ੂਰ ਕਰ ਦਿੱਤਾ ਹੈ ਅਤੇ ਕੇਵਲ $3\frac{1}{2}$ ਕਰੋੜ ਰੁਪਿਆ ਦਿਤਾ ਗਿਆਂ ਇਸ ਨਾਲ ਅਸੀਂ ਕੀ ਕਰ ਸਕਦੇ ਹਾਂ। ਇਹ ਗੱਲ ਅਜ ਦੀ ਨਹੀਂ ਅਪੋਜ਼ੀਸਨ ਵਲੋਂ ਤਾਂ ਅਜ ਤੋਂ ਕਈ ਸਾਲ ਪਹਿਲਾਂ ਹੀ ਇਸ ਗੱਲ ਲਈ ਰੌਲਾ ਪਾਇਆ ਜਾ ਰਿਹਾ ਸੀ ਕਿ ਇਨ੍ਹਾਂ ਹੜ੍ਹਾਂ ਨੂੰ ਰੋਕਣ ਦਾ ਪ੍ਰਬੰਧ ਕੀਤਾ ਜਾਵੇ। ਪਰ ਕੋਈ ਗੱਲ ਨਹੀਂ ਸੀ ਸੁਣੀ ਜਾਂਦੀ। ਹੁਣ ਸਾਰੀ ਦੁਨੀਆਂ ਵਿਚ ਇਹ ਗੱਲ ਪਸਰ ਗਈ ਹੈ ਕਿ ਜਿਥੇ ਹਿੰਦੋਸਤਾਨ ਉਹ ਧਰਤੀ ਸਮਝੀ ਜਾਂਦੀ ਸੀ ਜਿਸ ਵਿਚ ਦੇਵਤੇ ਅਤੇ ਮਹਾਪੁਰਸ਼ ਹੀ ਪੈਦਾ ਹੁੰਦੇ ਸਨ ਉਥੇ ਹੁਣ ਪਿਛਲੇ ਸਤਾਰਾਂ ਸਾਲਾਂ ਦੀ ਐਡਮਨਿਸਟ੍ਰੇਸ਼ਨ ਵਿਚ ਅਤੇ ਪੰਜਾਬ ਦੀ ਹਕੂਮਤ ਵਿਚ ਇਕ ਅਜਿਹਾ ਗੰਦਾ ਭੈੜਾ ਤੇ ਕੁਰਪਟ ਚੀਫ਼ ਮਨਿਸਟਰ ਭੀ ਪੈਦਾ ਹੋ ਗਿਆ ਸੀ ਜਿਸ ਦੇ ਖਿਲਾਫ ਦਾਸ ਕਮਿਸ਼ਨ ਨੇ ਆਪਣੀ ਰਿਪੋਟ ਦਿੱਤੀ ਹੈ (ਵਿਘਨ)

**ਡਿਪਟੀ ਸਪੀਕਰ :** ਇਹ ਗੱਲ ਕਿਸ ਤਰ੍ਹਾਂ ਇਥੇ ਰੈਲੇਵੈਂਟ ਹੋ ਗਈ। ਗੱਲ ਤਾਂ ਹੜ੍ਹਾਂ ਦੀ ਹੋ ਰਹੀ ਸੀ। (How is this relevant to the subject ? Now only the flood situation is under discussion.)

**ਸਰਦਾਰ ਸੁਰਜੀਤ ਸਿੰਘ ਬੇੜੀ :** ਮੈਂ ਤਾਂ ਡਿਪਟੀ ਸਪੀਕਰ ਸਾਹਿਬਾ, ਜਿਸ ਗੱਲ ਦਾ ਵਾਦਾ ਤੁਹਾਡੇ ਨਾਲ ਕੀਤਾ ਸੀ ਉਸ ਤੇ ਪਾਬੰਦ ਹਾਂ ਅਤੇ ਉਸ ਅਨੁਸਾਰ ਹੀ ਬੋਲ ਰਿਹਾ ਹਾਂ। ਮੈਂ ਕੋਈ ਇਰੈਲੇਵੈਂਟ ਨਹੀਂ ਹੋਇਆਂ। ਮੈਂ ਤੁਹਾਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਹਕੂਮਤ ਕਿਸ ਤਰ੍ਹਾਂ ਫੰਡਜ਼ ਨੂੰ ਇਕੱਠਾ ਕਰ ਸਕਦੀ ਹੈ। ਕਿਉਂ ਕਿ ਇਨ੍ਹਾਂ ਦੀ ਸਭ ਤੋਂ ਵਡੀ ਮੁਸ਼ਕਲ ਇਹ ਹੈ ਕਿ ਇਨ੍ਹਾਂ ਪਾਸ ਪੂਰੇ ਫੰਡਜ਼ ਨਹੀਂ। ਜਿੰਨਾ ਰੁਪਿਆ ਕੈਰੋਂ ਸਾਹਿਬ ਅਤੇ ਉਨ੍ਹਾਂ ਦੇ ਪਰਵਾਰ ਕੋਲ ਹੈ ਇਹ ਸਾਰਾ ਪਬਲਿਕ ਮਨੀ ਹੈ ਅਤੇ ਕਰੋੜਾਂ ਰੁਪਿਆ ਇਨ੍ਹਾਂ ਨੇ ਜਿਸ ਤਰ੍ਹਾਂ ਪੰਜਾਬ ਵਿਚ ਲੈ ਲਿਆ ਹੈ ਇਸ ਰੁਪਏ ਨੂੰ ਲਿਆ ਜਾ ਸਕਦਾ ਹੈ। ਇਸ ਬਾਰੇ ਵਿਚਾਰ ਕਰਨ ਲਈ ਐਡਜਰਨਮੈਂਟ ਮੋਸ਼ਨਾਂ ਵੀ ਦਿੱਤੀਆਂ ਸਨ ਪਰ ਆਪ ਨੇ ਐਡਮਿਟ ਨਹੀਂ ਕੀਤੀਆਂ ਅਤੇ ਇਹ ਮੰਗ ਕੀਤੀ ਗਈ ਸੀ ਕਿ ਇਸ ਤਰ੍ਹਾਂ ਦੇ ਮੈਂਬਰ ਨੂੰ ਜਿਸ ਬਾਰੇ ਦਾਸ ਕਮਿਸ਼ਨ ਨੇ ਆਪਣਾ ਵਰਡਿਕਟ ਦੇ ਦਿੱਤਾ ਹੋਵੇ ਇਸ ਹਾਊਸ

ਵਿਚੋਂ ਕਢ ਦਿੱਤਾ ਜਾਵੇ। ਪਰ ਇਸ ਗੱਲ ਬਾਰੇ ਕੋਈ ਕਾਰਵਾਈ ਹੁਣ ਤਕ ਨਹੀਂ ਕੀਤੀ ਗਈ, ਸਾਡੇ ਚੀਫ ਮਨਿਸਟਰ ਨੂੰ ਇਸ ਸਬੰਧ ਵਿਚ ਜੁਰਅਤ ਤੋਂ ਕੰਮ ਲੈਣਾ ਚਾਹੀਦਾ ਹੈ ਅਤੇ ਇਸ ਪਾਸੇ ਫੌਰੀ ਕਦਮ ਉਠਾਣੇ ਚਾਹੀਦੇ ਹਨ। (ਵਿਘਨ) ਮੈਂ ਪੂਰੀ ਜ਼ਿੰਮੇਵਾਰੀ ਨਾਲ ਬੋਲ ਰਿਹਾ ਹਾਂ ਕਿ ਅਸੀਂ ਰਿਆਸਤਾਂ ਤੋਂ ਆਏ ਹੋਏ ਹਾਂ ਅਤੇ ਰਜਵਾੜਿਆਂ ਦੇ ਖਿਲਾਫ ਇੰਨੇ ਚਿਰ ਤਕ ਅਸੀਂ ਲੜਾਈ ਕਰਦੇ ਰਹੇ ਸਾਡੀਆਂ ਨਸਲਾਂ ਤਬਾਹ ਹੋ ਗਈਆਂ ਅਤੇ ਤਾਂ ਜਾਂ ਕੇ ਅਸੀਂ ਦੇਸ਼ ਨੂੰ ਅਜ਼ਾਦ ਕਰਾ ਸਕੇ ਹਾਂ। ਅਜ ਉਸੇ ਰਾਜਵਾੜੇ ਨੂੰ ਤੁਸੀਂ ਇਕ ਬੋਰਡ ਦੇ ਸਿਰ ਤੇ ਬਿਠਾ ਦਿੱਤਾ ਹੈ। ਮੈਂ ਮਹਾਰਾਣੀ ਦੀ ਜ਼ਾਤੀ ਜ਼ਿੰਦਗੀ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਹ ਇਕ ਹਕੀਕਤ ਹੈ ਜਿਸ ਨੂੰ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ। ਅਜ ਉਸਦੀ ਇਹ ਹਾਲਤ ਹੈ ਕਿ ਨਾ ਉਸ ਨੂੰ ਬਾਪ ਘਰ ਵੜਨ ਦਿੰਦਾ ਹੈ ਨਾ ਪਤੀ। ਉਸ ਦਾ ਘਰ ਘਾਟ ਕੋਈ ਨਹੀਂ ਰਿਹਾ ਤੇ ਸਰਦਾਰ ਪਰਤਾਪ ਸਿੰਘ ਨੇ ਮਜਬੂਰ ਹੋ ਕੇ ਉਸ ਦਾ ਘਰ ਰਾਜ ਸਭਾ ਵਿਚ ਬਣਾ ਦਿੱਤਾ' (ਵਿਘਨ) ਉਨ੍ਹਾਂ ਤੁਹਾਨੂੰ ਕੁਝ ਨਹੀਂ ਦੇਣਾ ਜਿਨ੍ਹਾਂ ਨੂੰ ਇਹ ਕੰਮ ਸੌਂਪਿਆ ਗਿਆ ਹੈ।

**ਡਿਪਟੀ ਸਪੀਕਰ :** ਤੁਸੀਂ ਮਹਾਰਾਣੀ ਦੇ ਘਰ ਬਾਰੇ ਕੁਝ ਨਾ ਕਹੋ। (Please do not mention the name of Maharani.)

**ਸ਼੍ਰੀ ਬਾਬੂ ਦਿਆਲ ਸ਼ਰਮਾਂ :** ਆਨ ਏ ਪੁਆਇੰਟ ਆਫ ਆਰਡਰ ਮੈਡਮ।

**ਸਰਦਾਰ ਸੁਰਜੀਤ ਸਿੰਘ ਬੇੜੀ :** ਮੈਂ ਇਨ੍ਹਾਂ ਅਖਰਾਂ ਨਾਲ ਹੀ ਆਪਣੀ ਗੱਲ ਨੂੰ ਬੰਦ ਕਰਨਾ ਚਾਹੁੰਦਾ ਹਾਂ ਪਰ ਇਹ ਵਿਚੇ ਇਨਟ੍ਰਪਟ ਕਰੀ ਜਾਂਦੇ ਹਨ।

**श्री बाबू दयाल शर्मा :** आन ए प्वायंट आफ आर्डर, मैडम।

**उपाध्यक्षा :** आप इस तरह से इन्ट्रप्ट कर रहे हैं आप को नेम करना पड़ेगा। (The hon. Member is interrupting in this way. I shall have to name him.)

**श्री बाबू दयाल शर्मा :** जनाब मेरा प्वयांट आफ आर्डर जो है उस को आप सुन तो लें।

**उपाध्यक्षा :** जब मैं खड़ी हूं तो आप भी खड़े हैं आप बैठ जाइए। (When I am standing the hon. Member should resume his seat.)

**श्री बाबू दयाल शर्मा :** जब आप बैठेंगी तो मैं खड़ा हो जाऊंगा। मेरा प्वायंट आफ आर्डर यह है।........

**उपाध्यक्षा :** चौधरी रिज़क राम जी आप का क्या नजाम है? यह मानते ही नहीं। आप सरदार सुरजीत सिंह जी वाइन्ड अप कीजिए। (Addressing to Chaudhri Rizaq Ram) See, is this the discipline of his party? The hon. Member does not obey the Chair. (Addressing Sardar Surjit Singh.) He may kindly wind up.)

**ਸਰਦਾਰ ਸੁਰਜੀਤ ਸਿੰਘ ਬੇੜੀ :** ਮੈਂ ਤਾਂ ਖਤਮ ਹੀ ਕਰਨ ਲੱਗਾ ਸਾਂ ਪਰ ਬਾਬੂ ਦਿਆਲ ਜੀ ਨੇ ਇੰਟ੍ਰਪਟ ਕਰ ਦਿੱਤਾ ਹੈ। ਮੈਂ ਬੀਬੀ ਜੀ ਆਖਿਰ ਵਿਚ ਇਨੀ ਅਰਜ਼ ਕਰਨੀ ਚਾਹੁੰਦਾਂ ਹਾਂ ਕਿ ਮੈਂ ਇਸ ਗੱਲ ਦਾ ਇਥੇ ਇਸ ਹਾਊਸ ਵਿਚ ਚੈਲੰਜ ਕਰਦਾ ਹਾਂ ਕਿ ਜੋ ਗੱਲਾਂ ਮੈਂ ਮਹਾਰਾਣੀ

[ਸਰਦਾਰ ਸੁਰਜੀਤ ਸਿੰਘ ਬੇਡ਼ੀ]

ਸਾਹਿਬਾ ਦੇ ਬਾਰੇ ਵਿਚ ਕਹੀਆਂ ਹਨ ਇਹ ਗਲਤ ਹੋਣ ਤਾਂ ਜੋ ਸਜ਼ਾ ਚਾਹੋ ਮੈਂ ਭੁਗਤਣ ਨੂੰ ਤਿਆਰ ਹਾਂ । ਇਸ ਚੈਲੰਜ ਨੂੰ ਜੋ ਚਾਹੇ ਮੰਨਜ਼ੂਰ ਕਰ ਲਵੇ । ਮੈਂ ਤਾਂ ਇੰਨੀ ਗੱਲ ਕਹੀ ਸੀ ਕਿ ਮਹਾਰਾਣੀ ਪਟਿਆਲਾ ਨੂੰ ਢੋਈ ਨਹੀਂ ਦਿਤੀ ਗਈ । ਨਾ ਸੌਹਰੇ ਨਾ ਪੇਕੇ ਕਿਤੇ ਵੀ ਢੋਈ ਨਹੀਂ ਦਿੱਤੀ ਗਈ ਅਤੇ ਜੇ ਕਰ ਢੋਈ ਦਿੱਤੀ ਗਈ ਹੈ ਤਾਂ ਸਰਦਾਰ ਪਰਤਾਪ ਸਿੰਘ ਨੇ ਦਿੱਤੀ ਇਸ ਨੂੰ ਰਾਜ ਸਭਾ ਦਾ ਮੈਂਬਰ ਬਣਾ ਕੇ । (ਵਿਘਨ)

**ਡਿਪਟੀ ਸਪੀਕਰ** : ਤੁਹਾਨੂੰ ਪਹਿਲਾਂ ਵੀ ਕਿਹਾ ਹੈ ਕਿ ਇਸ ਤਰ੍ਹਾਂ ਮਹਾਰਾਣੀ ਦੀ ਜ਼ਾਤ ਨੂੰ ਇਥੇ ਡਿਸਕਸ ਨਹੀਂ ਕੀਤਾ ਜਾ ਸਕਦਾ, ਤੁਸੀਂ ਇਹ ਕਹਿ ਸਕਦੇ ਹੋ ਕਿ ਫਲਾਂ ਆਦਮੀ ਕਿਸੇ ਬੋਰਡ ਦਾ ਚੇਅਰਮੈਨ ਨਹੀਂ ਚਾਹੀਦਾ। ਉਸਦੇ ਸੌਹਰੇ ਪੇਕੇ ਨੂੰ ਵਿਚ ਨਹੀਂ ਲਿਆਣਾ ਚਾਹੀਦਾ । ਤੁਸੀਂ ਹੁਣ ਵਾਇੰਡ ਅਪ ਕਰੋ । (I have already told the hon. Member not to discuss the person of Maharani. He can say that such and such person should not be taken as the Chairman of the Board. But the hon. Member cannot discuss the in-laws and the parents of any person. He should please wind up.)

**ਸਰਦਾਰ ਸੁਰਜੀਤ ਸਿੰਘ** : ਚੰਗਾ ਜੀ ਮੈਂ ਵਾਈਂਡ ਅਪ ਕਰਦਾ ਹਾਂ ।

**चौधरी राम प्रकाश** (मोलाना, एस. सी.) : डिप्टी स्पीकर साहिबा, हमारी स्टेट में सन 1955 से फलड्ज़ आ रहे हैं इस पर हरसाल हमारी सरकार को करोड़ों रुपया खर्च करना पड़ता है । लेकिन अब की दफा जो फलड्ज़ पंजाब में आए ऐसे कभी हिस्टरी में नही आए । करोड़ों रुपया खर्च हो चुका है और हो रहा है लेकिन इस बीमारी का इलाज नहीं हो सका । जहाँ तक हरियाना प्रांत का सवाल है इस में फलड्ज़ की वजह यह है कि सरस्वती, कुटांग, ओपला, राक्षी, मारकन्डा, बग्गल नदियां सबसे ज्यादा पंजाब के अन्दर तबाही लाती हैं । डिप्टी स्पीकर साहिबा, पिछले सैशन में भी मैं ने इस बात को रखा था कि बेहतर यही है कि इन नदियों को कन्ट्रोल किया जाय नहीं तो पंजाब दिवालिया हो जाएगा, तबाह हो जाएगा । मैंने तजवीज़ रखी थी कि जिस तरह से भाखड़ा डैम तैय्यार किया गया है इसी तरह से पांचों नदियों को कन्ट्रोल करके एक डैम बना दिया जाए ताकि जो तबाही पंजाब के अन्दर आती है वह खत्म हो जाए । डैम बनाने का काम अगर हो जाए तो उसके बाद इरीगेशन का काम आसानी से हो सकता है । मुझे पता नहीं कि जो सुजैशन मैंने दी थी उस पर सरकार गौर कर रही है या नहीं इस से पहले मिनिस्टर चौधरी रणबीर सिंह ने इस बात को तसलीम किया था कि पंजाब के अन्दर जो फलड्ज़ आते हैं वह तबाही मचाते हैं और अगर नदियों को कन्ट्रोल कर लिया जाए तो फलड्ज़ को रोका जा सकता है । मैं इस बात को दावे से कह सकता हूं । फिर ड्रेनेज की एलाइनमेंट की भी गलती है जिसकी वजह से खर्च ज्यादा हो जाता है और नुकसान भी कम नहीं होता । अगर एक दफा ही एलाईनमैंट को सही करके उस पर खर्च किया जाय तो इस बीमारी को खत्म किया जा सकता है ।

डिप्टी स्पीकर साहिबा, आप तो जानती ही हैं कि एक सड़क जगाधरी से अम्बाला तक चलती है। इस पर तीन चार जगहों पर पुलों की जरुरत है। अगर पुल न लगाए गए तो स्कूल के बच्चे स्कूलों में नहीं जा सकेंगे। रास्ता बिल्कुल नहीं रहता मेरी सरकार से निवेदन है कि इस सड़क पर पुल लगा दिये जायें।

इसके साथ ही मेरे हल्का में ग्लेरी तन्दबाल का नया स्टेशन बना है और इन के बीच से मारकंडा गुजरता है। अब की दफा ऐसा हुआ कि सारा इलाका पानी से तबाह हुआ। और 50 हज़ार की बिल्डिंगें तबाह हो गई। मैं ने डी. सी. साहिब को कहा था और आई. पी. एम. साहिब से कहूँगा कि खास तौर पर उस गांव को उस जगह से शिफट किया जाए और फाडर वगैरह के लिए लोगों को फौरन तकावी दी जाए।

इसी तरह मुस्तफा गाँव है जिसकी आबादी 5 हज़ार की है यह एक बड़ा कसबा है। इसकी आज से छः साल पहले मुरब्बन्दी हुई थी इस की फिरनी में लैंड लार्डज़ पंचायत की ज़मीन पर जो शराआम रास्ता था उस पर अपनी दीवार बना ली है। जिसकी वजह से लोगों को आसानी से गुजरना मुश्किल हो गया है। और इस के कारण मुस्तफाबाद के हरिजनों की बस्ती बिल्कुल तबाह हो गई है। मेरी आप के द्वारा माल मंत्री से निवेदन है कि डायरेक्टर आफ कनसालीडेशन को खुद वहां पर भेजा जाए ताकि इस गल्ती को ठीक किया जा सके और दीवार को वहां से हटवाया जा सके।

**ਸਰਦਾਰ ਕੁਲਬੀਰ ਸਿੰਘ** (ਫਿਰੋਜ਼ਪੁਰ) : ਡਿਪਟੀ ਸਪੀਕਰ ਸਾਹਿਬਾ, ਮੈਂ ਅਰਜ਼ ਕਰਾਂ ਕਿ ਇਸ ਸਾਲ ਜਿਤਨਾ ਨੁਕਸਾਨ ਜ਼ਿਲ੍ਹਾ ਫਿਰੋਜ਼ਪੁਰ ਦਾ ਹੋਇਆ ਹੈ ਰੋਹਤਕ ਔਰ ਸੰਗਰੂਰ ਦੇ ਬਾਅਦ ਹੋਰ ਕਿਸੇ ਜ਼ਿਲ੍ਹੇ ਦਾ ਨਹੀਂ ਹੋਇਆ। ਇਸ ਜ਼ਿਲ੍ਹੇ ਵਿਚ ਨਾ ਸਿਰਫ ਇਹ ਦਾ ਆਪਣਾ ਹੀ ਪਾਣੀ ਹੁੰਦਾ ਹੈ ਬਲਕਿ ਇਸ ਵਿੱਚ ਲੁਧਿਆਣੇ ਦਾ ਪਾਣੀ ਆਉਂਦਾ ਹੈ। ਔਰ ਬਠਿੰਡੇ ਦਾ ਪਾਣੀ ਆਉਂਦਾ ਹੈ। ਦਰਅਸਲ ਇਹ ਨੁਕਸ ਪਹਾੜਾਂ ਤੋਂ ਸ਼ੁਰੂ ਹੁੰਦਾ ਹੈ। ਉਹ ਇਹ ਕਿ ਪਹਾੜਾਂ ਵਿੱਚ ਜਿਤਨੇ ਵੀ ਨਾਲੇ ਹਨ ਉਹ ਆਪਣੇ ਨਾਲ ਰੇਤ-ਮਿਟੀ ਲਿਆਉਂਦੇ ਹਨ ਅਤੇ ਮੈਦਾਨਾਂ ਵਿੱਚ ਲਿਆਕੇ ਜਮਾ ਕਰ ਦਿੰਦੇ ਹਨ। ਜਿਥੋਂ ਉਹ ਮਿਟੀ ਛੋਟੀਆਂ ਛੋਟੀਆਂ ਨਦੀਆਂ ਨਾਲਿਆਂ ਵਿਚ ਆਕੇ ਜਮਾ ਹੋ ਜਾਂਦੀ ਹੈ ਅਤੇ ਵਹਿੰਦੇ ਪਾਣੀ ਵਿੱਚ ਰੁਕਾਵਟ ਬਣਦੀ ਹੈ। ਇਸ ਦਾ ਇਕੋ ਇਕ ਹੱਲ ਇਹੋ ਹੈ ਕਿ ਜਿਤਨੇ ਵੀ ਨਦੀ ਨਾਲੇ ਪਹਾੜਾਂ ਵਿੱਚੋਂ ਨਿਕਲਦੇ ਹਨ, ਉਹ ਟੈਮ ਕੀਤੇ ਜਾਣ। ਜੇ ਇਹ ਟੈਮ ਹੋਣ ਤਾਂ ਇਨ੍ਹਾਂ ਵਿੱਚੋਂ ਮਿੱਟੀ ਨਾਂ ਆਵੇ ਅਤੇ ਇਸ ਦੇ ਨਾਲ ਕਾਫ਼ੀ ਤੋਂ ਜ਼ਿਆਦਾ ਬਚਾ ਹੋ ਸਕਦਾ ਹੈ।

ਦੂਸਰਾ ਇਲਾਜ ਇਹ ਵੀ ਹੈ ਕਿ ਪਹਾੜਾਂ ਤੇ ਦਰਖਤ ਲਗਾਏ ਜਾਣ, ਅੱਜ ਇਨਸਾਨ ਨੇ ਪਹਾੜਾਂ ਤੋਂ ਜੰਗਲ ਸਾਫ ਕਰਕੇ ਜਿਹੜੀ ਕਿ ਇਨ੍ਹਾਂ ਨੂੰ ਨੈਚੁਰਲ ਪ੍ਰੋਟੈਕਸ਼ਨ ਮਿਲੀ ਹੋਈ ਸੀ ਉਹ ਖਤਮ ਕਰ ਦਿੱਤੀ ਹੈ ਅਤੇ ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਇਨ੍ਹਾਂ ਦੀ ਮਿੱਟੀ ਦੀ ਤਹਿ ਖੁਰ ਕੇ ਸਾਡੇ ਨਾਲਿਆਂ ਵਿੱਚ ਆਕੇ ਜਮਾ ਹੋਣੀ ਸ਼ੁਰ ਹੋ ਗਈ ਹੈ। ਜੇ ਦਰਖਤ ਲੱਗ ਜਾਣ ਤਾਂ ਜਿਹੜੀ ਮਿੱਟੀ ਪਹਾੜਾਂ ਤੋਂ ਆਉਂਦੀ ਹੈ ਇਹ ਵੀ ਰੁਕ ਜਾਵੇਗੀ ਅਤੇ ਜੇ ਨਾਲੇ ਟੈਮ ਕਰ ਦਿੱਤੇ ਗਏ ਤਾਂ ਪਾਣੀ ਦੀ ਰਫ਼ਤਾਰ ਤੇ ਵੀ ਕੰਟਰੋਲ ਹੋ ਜਾਵੇਗਾ। ਬਹੁਤਾ ਕਾਰਨ ਪਹਾੜ ਹਨ ਜਿਥੋਂ ਕਿ ਪਾਣੀ ਤੇ ਮਿਟੀ ਦੋਵੇਂ ਆਉਂਦੇ ਹਨ। ਪਰ ਇਹ ਮਸਲਾ ਨਾ ਹਿਮਾਚਲ ਸਰਕਾਰ ਦੇ ਕਰਨ ਵਾਲਾ ਹੈ ਅਤੇ ਨਾ ਹੀ ਇਹ ਪੰਜਾਬ ਸਰਕਾਰ ਦੇ ਹਲ ਕਰਨ ਵਾਲਾ ਹੈ, ਇਹ ਤਾਂ ਸੈਂਟਰਲ ਸਰਕਾਰ ਦਾ ਮਸਲਾ ਹੈ ਅਸੀਂ ਇਸ ਮੁਆਮਲੇ ਵਿਚ ਹੈਲਪਲੈਸ ਹਾਂ। ਇਸ ਦਾ ਤਾਂ ਸਾਰੀਆਂ ਸਟੇਟਸ ਨਾਲ ਤਆਲੁਕ ਹੈ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਮੈਂਬਰ ਸਾਹਿਬਾਨ ਨੇ ਦਸਿਆ ਕਿ ਇਹ ਰਾਜਸਥਾਨ ਨੂੰ ਵੀ ਇਫੈਕਟ ਕਰਦਾ। ਮੈਂ

[ਸਰਦਾਰ ਕੁਲਬੀਰ ਸਿੰਘ]

ਸਮਝਦਾ ਹਾਂ ਕਿ ਇਹ ਮਸਲਾ ਇੰਟਰਸਟੇਟ ਮਸਲਾ ਹੈ ਨਾਂ ਇਸ ਨੂੰ ਅਸੀਂ ਡਿਸਟਰਿਕਟ ਲੈਵਲ ਤੇ ਹੀ ਹਲ ਕਰ ਸਕਦੇ ਹਾਂ ਅਤੇ ਨਾ ਹੀ ਅਸੀਂ ਇਸ ਨੂੰ ਪ੍ਰਾਵਿੰਸ਼ੀਅਲ ਲੈਵਲ ਤੇ ਹਲ ਕਰ ਸਕਦੇ ਹਾਂ ਕਿਉਂਕਿ ਇਹ ਮਸਲਾ ਪੰਜਾਬ, ਹਿਮਾਚਲ ਤੇ ਰਾਜਸਥਾਨ ਅਤੇ ਯੂ੦ ਪੀ੦ ਸਾਰੀਆਂ ਸਰਕਾਰਾਂ ਦਾ ਸਾਂਝਾ ਹੈ ਇਹ ਤਾਂ ਸੈਂਟਰਲ ਗੌਰਮੈਂਟ ਦੇ ਲੈਵਲ ਤੇ ਹਲ ਹੋਣਾ ਚਾਹੀਦਾ ਹੈ।

**ਡਿਪਟੀ ਸਪੀਕਰ:** ਤੁਸੀਂ ਇਸ ਮਸਲੇ ਤੇ ਜੋ ਕਹਿਣਾ ਚਾਹੁੰਦੇ ਹੋ ਉਹੀ ਕਹੋ । (The hon. Member should confine his remarks to the issue under discussion.)

**ਸਰਦਾਰ ਕੁਲਬੀਰ ਸਿੰਘ:** ਮੈਂ ਪਹਿਲਾਂ ਇਸ ਦੇ ਮੁਢ ਨੂੰ ਡੀਵੈਲਪ ਕਰਨਾ ਚਾਹੁੰਦਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਜਿਥੋਂ ਤੱਕ ਦੂਜੇ ਸੂਬਿਆਂ ਦਾ ਤਅਲੁਕ ਹੈ ਮੈਂ ਸਮਝਦਾ ਹਾਂ ਕਿ ਸਾਡੇ ਸੂਬੇ ਦਾ ਉਨ੍ਹਾਂ ਸਭ ਤੋਂ ਜ਼ਿਆਦਾ ਇਸ ਨਾਲ ਨੁਕਸਾਨ ਹੋਇਆ ਹੈ। ਪਰ ਇਸ ਦੀ ਰੋਕ ਥਾਮ ਦਾ ਸਾਨੂੰ ਉਪਾਏ ਸੋਚਣਾ ਸਭ ਤੋਂ ਜ਼ਰੂਰੀ ਹੈ। ਇਸ ਦੇ ਲਈ ਵਡੀ ਗੱਲ ਹੈ ਕਿ ਸਾਰੇ ਮਹਿਕਮਿਆਂ ਦੀ ਕੋਆਪਰੇਸ਼ਨ ਮਿਲੇ। ਜਦੋਂ ਤਕ ਪੀ੦ ਡਬਲੀਓ੦ ਡੀ੦ ਦਾ ਮਹਿਕਮਾ, ਰੇਲਵੇ ਦਾ ਮਹਿਕਮਾ, ਨਹਿਰ ਦਾ ਮਹਿਕਮਾ ਅਤੇ ਹੋਰ ਸਬੰਧਤ ਮਹਿਕਮੇ ਇਸ ਮਸਲੇ ਤੇ ਸਾਰੇ ਰਲਕੇ ਨਹੀਂ ਸੋਚਣਗੇ ਇਹ ਮਸਲਾ ਹਲ ਨਹੀਂ ਹੋ ਸਕਦਾ । ਇਨ੍ਹਾਂ ਮਹਿਕਮਿਆਂ ਦੀ ਆਪੋ ਆਪਣੀ ਜਿਊਰਿਸਡਿਕਸ਼ਨ ਹੈ ਅਤੇ ਸਾਰੇ ਮਹਿਕਮਿਆਂ ਨੂੰ ਇਕਠਿਆਂ ਹੋਕੇ, ਉਨ੍ਹਾਂ ਹਲਕਿਆਂ ਦਾ ਜਿਨ੍ਹਾਂ ਵਿੱਚ ਹਰ ਸਾਲ ਫਲੱਡਾਂ ਰਾਹੀਂ ਤਬਾਹੀ ਹੁੰਦੀ ਹੈ, ਟਿਪੋਗਰਾਫੀਕਲ ਸਰਵੇ ਕਰਨਾ ਚਾਹੀਦਾ ਹੈ ਤਾਕਿ ਇਹ ਪਤਾ ਲੱਗ ਸਕੇ ਕਿ ਕਿਹੜੇ ਪਾਸੇ ਨੂੰ ਪਾਣੀ ਦਾ ਫਲੋ ਹੈ ਅਤੇ ਕਿਧਰੋਂ ਦੀ ਨੈਚਰਲ ਨਿਕਾਸੀ ਦਾ ਫਲੋ ਬਣਾਇਆ ਜਾ ਸਕਦਾ ਹੈ । ਜਦੋਂ ਤਕ ਇਹ ਸਾਰੇ ਮਸਲੇ ਅਸੀਂ ਹਲ ਨਹੀ ਕਰ ਲੈਂਦੇ ਉਤਨੇ ਚਿਰ ਤਕ ਇਸ ਪਰਾਬਲਮ ਦਾ ਹੱਲ ਨਹੀਂ ਨਿਕਲਣਾ ਅਤੇ ਹਰ ਸਾਲ ਤਬਾਹੀ ਵਧਦੀ ਜਾਣੀ ਹੈ। ਇਸ ਤੇ ਸਾਨੂੰ ਬੜੇ ਧਿਆਨ ਨਾਲ ਇਸ ਮਸਲੇ ਦਾ ਛੋਟੇ ਛੋਟੇ ਟੁਕੜਿਆਂ ਵਿੱਚ ਹੱਲ ਕਰਨ ਦਾ ਕੋਈ ਢੰਗ ਸੋਚਣਾ ਚਾਹੀਦਾ ਹੈ। ਜਿਹੜਾ ਹੁਣ ਤਕ ਨੁਕਸਾਨ ਹੋਇਆ ਹੈ ਜਾਂ ਇਸ ਮਸਲੇ ਨੂੰ ਹਲ ਕਰਨ ਤੇ ਜੋ ਅਗੋਂ ਲਈ ਖਰਚ ਹੋਣਾ ਹੈ ਉਹ ਦਾ ਮੇਨ ਹਿੱਸਾ ਸੈਂਟਰਲ ਸਰਕਾਰ ਨੂੰ ਹੀ ਸਹਾਰਨਾ ਚਾਹੀਦਾ ਹੈ ਕਿਉਂਕਿ ਇਹ ਇਕ ਇੰਟਰ ਸਟੇਟ ਮੁਆਮਲਾ ਹੈ ਅਤੇ ਇਸ ਦਾ ਫਾਇਦਾ ਵੀ ਬਹੁਤਾ ਸੈਂਟਰ ਦੀ ਸਰਕਾਰ ਨੂੰ ਹੀ ਹੋਣਾ ਹੈ। 1954 ਤੋਂ ਲੈਕੇ ਹੁਣ ਤੱਕ ਜਿਹੜੇ ਹੜ੍ਹ ਆਉਂਦੇ ਹਨ, ਇਹ ਦਾ ਅੰਦਾਜ਼ਾ ਹੈ ਕਿ ਤਕਰੀਬਨ 80-90 ਕਰੋੜ ਰੁਪਏ ਦਾ ਹਰ ਸਾਲ ਨੁਕਸਾਨ ਹੁੰਦਾ ਹੈ। 1961 ਵਿੱਚ 5 ਕਰੋੜ ਰੁਪਿਆ ਰੀਲੀਫ ਦਾ ਵੀ ਦਿੱਤਾ ਗਿਆ। ਪਰ ਇਸ ਦਾ ਕੋਈ ਫਾਇਦਾ ਨਹੀਂ ਹੋਇਆ ਕਿਉਂਕਿ ਇਹ ਹੋਰ ਹੋਰ ਮਹਿਕਮੇ ਹੀ ਲੈ ਗਏ ਹਨ। ਇਸ ਤੋਂ ਇਲਾਵਾ ਪਹਿਲੀ 5 ਸਾਲਾ ਯੋਜਨਾ ਵਿੱਚ 3 ਕਰੋੜ 94 ਲੱਖ ਰੁਪਿਆਂ ਦਿੱਤਾ ਗਿਆ ਅਤੇ ਦੂਸਰੀ ਪਲੈਨ ਵਿੱਚ 5,06,00,000 ਰੁਪਿਆ ਦਿੱਤਾ ਗਿਆ ਅਤੇ ਹੁਣ ਤੀਸਰੀ ਪਲੈਨ ਵਿੱਚ 15 ਕਰੋੜ ਰੁਪਿਆ ਦਿੱਤਾ ਗਿਆ ਹੈ । ਪਰ ਜਦੋਂ ਸਾਡੀ ਜ਼ਰੂਰਤ 84 ਕਰੋੜ ਰੁਪਏ ਦੀ ਹੋਵੇ ਉਥੇ ਇਹ ਛੋਟੀ ਛੋਟੀ ਰਕਮ ਕਰਕੇ ਦੇਣੀ ਤਾਂ ਇਸ ਤਰ੍ਹਾਂ ਹੈ ਜਿਵੇਂ ਕਿਸੇ ਨੂੰ ਨਸਵਾਰ ਦੀ ਚੁਟਕੀ ਦੇਣੀ ਹੋਵੇ। ਜਿਤਨਾ ਕੰਮ ਅਸੀਂ ਹਰ ਸਾਲ ਕਰਦੇ ਹਾਂ ਇਨ੍ਹਾਂ ਹੜ੍ਹਾਂ ਦੀ ਰੋਕ ਥਾਮ ਵਾਸਤੇ, ਉਤਨਾ ਹੀ ਇਹ ਕੀਤਾ ਹੋਇਆ ਕੰਮ ਜ਼ਾਇਆ ਜਾਂਦਾ ਹੈ। ਸਤੰਬਰ ਤੋਂ ਲੈਕੇ ਅਪ੍ਰੈਲ ਦੇ ਮਹੀਨੇ ਤਕ ਮਹਿਕਮੇ ਵੱਲੋਂ ਕੋਈ ਕੰਮ ਨਹੀਂ ਹੁੰਦਾ ਅਪ੍ਰੈਲ ਤੋਂ ਬਾਅਦ ਇਹ ਕੰਮ ਕਰਨ ਵਿੱਚ ਤਿਖੇ ਹੋ ਜਾਂਦੇ ਹਨ ਜਦੋਂ ਕਿ ਬਰਸਾਤ ਸ਼ੁਰੂ ਹੋ ਜਾਂਦੀ ਹੈ। ਜਿਹੜਾ ਥੋੜਾ ਬਹੁਤ ਕੰਮ ਹੁੰਦਾ ਹੈ ਉਹ ਬਰਸਾਤ ਵਿੱਚ ਸਾਫ ਹੋ ਜਾਂਦਾ ਹੈ ਜਿਸ ਕਰਕੇ ਕੀਤੇ ਹੋਏ ਕੰਮ ਦਾ ਨਾ ਕੋਈ ਹਿਸਾਬ ਕਿਤਾਬ ਰਹਿੰਦਾ ਹੈ ਔਰ ਪੂਰਾ ਕੀਤਾ ਕੰਮ ਕਹਿਕੇ ਵਸੂਲੀ ਹੁੰਦੀ ਹੈ। ਇਸ ਤਰ੍ਹਾਂ ਠੇਕੇਦਾਰ ਅਤੇ ਮਹਿਕਮੇ ਦੇ ਅਫਸਰ ਮਿਲਕੇ ਖੂਬ ਖਾਂਦੇ ਹਨ। ਇਸ ਚੀਜ਼ ਵੱਲ ਵੀ ਖਾਸ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬਾ, ਡਰੇਨਾਂ ਦੇ ਕੰਪਲੀਟ ਨਾ ਹੋਣ ਦਾ ਕਾਰਨ ਇਹ ਵੀ ਹੈ ਕਿ ਫਾਈਨੈਂਸ ਡੀਪਾਰਟਮੈਂਟ ਵਕਤ ਸਿਰ ਦੂਜੇ ਡੀਪਾਰਟਮੈਂਟਸ ਨੂੰ ਸੈਂਕਸ਼ਨ ਈਸ਼ੂ ਨਹੀਂ ਕਰਦਾ । ਔਰ ਕੋਈ ਅਫਸਰ ਸੈਂਕਸ਼ਨ ਤੋਂ ਬਿਨਾ ਕੰਮ ਕਰਾਉਣ ਦੀ ਜ਼ਿੰਮੇਦਾਰੀ ਆਪਣੇ ਤੇ ਨਹੀਂ ਲੈਂਦਾ। ਇਸ ਲਈ ਫਾਈਨੈਂਸ ਡੀਪਾਰਟਮੈਂਟ ਨੂੰ ਚਾਹੀਦਾ ਹੈ ਕਿ ਸੈਂਕਸ਼ਨ ਇਨ ਟਾਈਮ ਈਸ਼ੂ ਕਰ ਦਿੱਤੀ ਜਾਵੇ ਤਾਕਿ ਕੰਮ ਫਿਕਸਡ ਟਾਈਮ ਉਤੇ ਕੰਪਲੀਟ ਹੋ ਸਕੇ । ਅਗਰ ਦੇਰ ਨਾਲ ਸੈਂਕਸ਼ਨ ਈਸ਼ੂ ਹੋਣਗੀਆਂ ਤਾਂ ਕੰਮ ਲੇਟ ਸ਼ੁਰੂ ਹੋਣਗੇ ਜਿਸ ਦੇ ਕਾਰਨ ਫਲਡਜ਼ ਆਉਂਦੇ ਰਹਿਣਗੇ। ਸਰਕਾਰ ਨੂੰ ਇਸ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬਾ, ਮੈਂ ਖਾਸ ਤੌਰ ਤੇ ਜ਼ਿਲਾ ਫਿਰੋਜ਼ਪੁਰ ਅਤੇ ਬਠਿੰਡਾ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ । ਉਸ ਇਲਾਕੇ ਵਿਚ ਜਿਹੜੀਆਂ ਡਰੇਨਾਂ ਖੋਦੀਆਂ ਗਈਆਂ ਹਨ ਉਹ ਪੋਲੀਟੀਕਲ ਇਨਫਲੂਐਂਸ ਦੇ ਬੇਸਿਜ਼ ਉਤੇ ਖੋਦੀਆਂ ਗਈਆਂ ਹਨ ਇਹੋ ਕਾਰਨ ਹੈ ਕਿ ਗਲਤ ਜਗ੍ਹਾ ਡਰੇਨਾਂ ਕਢੀਆਂ ਗਈਆਂ ਹਨ ਜਿਸ ਦੇ ਕਾਰਨ ਇਸ ਇਲਾਕੇ ਵਿਚ ਹੜ ਆਏ ਹਨ । ਇਸ ਕੰਮ ਵਿਚ ਪੋਲੀਟੀਕਲ ਇਨਟਰਫੀਅਰੈਂਸ ਬਿਲਕੁਲ ਨਹੀਂ ਹੋਣੀ ਚਾਹੀਦੀ । (ਘੰਟੀ)

ਡਰੇਨਾਂ ਦੇ ਮਹਿਕਮੇਂ ਦੇ ਅਫ਼ਸਰ ਕਸੂਰਵਾਰ ਹਨ । ਕੁਰਪਸ਼ਨ ਹਦੋਂ ਜ਼ਿਆਦਾ ਹੈ । ਰੁਪਏ ਲੈ ਕੇ ਐਲਾਈਨਮੈਂਟ ਬਦਲ ਦਿੰਦੇ ਹਨ । ਖ਼ੁਦਾਈ ਪੂਰੀ ਨਹੀਂ ਕਰਦੇ । ਜਾਣਕੇ ਕੰਮ ਦੇਰ ਨਾਲ ਕਰਦੇ ਹਨ ਤਾਕਿ ਬਰਸਾਤ ਹੋਣ ਕਰਕੇ ਖੁਦਾਈ ਅਤੇ ਮਿੱਟੀ ਦਾ ਨਾਪ ਨਾ ਹੋ ਸਕੇ । ਤਹਿਕੀਕਾਤ ਬਹੁਤ ਲਾਜ਼ਮੀ ਹੈ ਉਨ੍ਹਾਂ ਨੂੰ ਜਾਣ ਬੁਝ ਕੇ ਮੁਜਰਮਾਨਾ ਗਫ਼ਲਤ ਔਰ ਬੇਈਮਾਨੀ ਕਰਨ ਦੇ ਜੁਰਮ ਵਿਚ ਸਜ਼ਾਵਾਂ ਦਿਵਾਉਣੀਆਂ ਚਾਹੀਦੀਆਂ ਹਨ । ਅਗਰ ਇਹ ਮਸਲਾ ਵਾਰ ਫੁਟਿੰਗ ਉਤੇ ਟੇਕ ਅਪ ਕੀਤਾ ਜਾਵੇ ਤਾਂ ਇਹ ਹਲ ਹੋ ਸਕਦਾ ਹੈ । ਅਗਰ ਸਰਕਾਰ ਨੇ ਇਸ ਮਸਲੇ ਨੂੰ ਹਲ ਕਰਨਾ ਹੈ ਤਾਂ ਇਸ ਨੂੰ ਇਨ੍ਹਾਂ ਸੁਝਾਵਾਂ ਵਲ ਧਿਆਨ ਦੇਣਾ ਚਾਹੀਦਾ ਹੈ ।

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ): ਡਿਪਟੀ ਸਪੀਕਰ ਸਾਹਿਬਾ, ਅਜ ਜਿਹੜਾ ਮਸਲਾ ਹਾਊਸ ਦੇ ਸਾਹਮਣੇ ਹੈ ਉਹ ਬਹੁਤ ਅਹਿਮ ਹੈ । ਇਥੇ ਦੀ 80% ਜਨਤਾ ਖੇਤੀ ਬਾੜੀ ਉਤੇ ਨਿਰਭਰ ਹੈ। ਡਿਪਟੀ ਸਪੀਕਰ ਸਾਹਿਬਾ, ਸਚ ਕਹਿੰਦੇ ਹਨ ਕਿ ਪੰਜਾਬ ਦੀ ਧਰਤੀ ਸੋਨਾ ਉਗਲਦੀ ਸੀ ਅਤੇ ਇਥੇ ਕਿਸਾਨਾਂ ਨੂੰ ਅੰਨ ਦਾਤਾ ਕਿਹਾ ਜਾਂਦਾ ਸੀ। ਇਹ ਅੰਨ ਦਾਤਾ ਸਾਰੇ ਹਿੰਦੋਸਤਾਨ ਨੂੰ ਖੁਰਾਕ ਦਿੰਦਾ ਸੀ। ਪਰ ਸਹਿਜੇ ਸਹਿਜੇ ਇਹ ਅੰਨਦਾਤਾ ਗਰੀਬੀ ਦੀ ਜ਼ੰਜੀਰ ਵਿਚ ਫ਼ਸਦਾ ਜਾ ਰਿਹਾ ਹੈ। ਜਿਹੜੀ ਜ਼ਮੀਨ ਸੋਨਾ ਉਗਲਦੀ ਸੀ ਉਹ ਜ਼ਮੀਨ ਪਾਣੀ ਦੀ ਸਤ੍ਹਾ ਦੇ ਨੀਚੇ ਦਬਦੀ ਜਾ ਰਹੀ ਹੈ। ਜੇ ਅੰਕੜੇ ਦੱਸਾਂ ਤਾਂ 1951 ਵਿਚ 9 ਲੱਖ ਏਕੜ ਜ਼ਮੀਨ ਅਜਿਹੀ ਸੀ ਜਿਥੇ ਜ਼ਮੀਨ ਅੰਦਰ ਪਾਣੀ ਦੀ ਸਤ੍ਹਾ 5 ਫੁਟ ਜਾਂ 5 ਫੁਟ ਤੋਂ ਉਤੇ ਸੀ ਅਤੇ ਅੱਜ ਉਥੇ 4 ਗੁਣਾ ਜ਼ਿਆਦਾ ਸੇਮ ਵਧ ਚੁਕੀ ਹੈ ਅਤੇ 1962 ਤੱਕ ਏਹੋ ਜਿਹੀ ਸਤ੍ਹਾ ਵਾਲੀ ਜ਼ਮੀਨ 40-45 ਲੱਖ ਏਕੜ ਦੇ ਕਰੀਬ ਹੋ ਗਈ । 1947 ਦੇ ਬਾਅਦ, ਆਜ਼ਾਦੀ ਮਿਲਣ ਦੇ ਪਿਛੋਂ, ਜੇ ਪੰਜਾਬ ਦੇ ਨਕਸ਼ੇ ਉਤੇ ਗੌਰ ਕਰੀਏ ਤਾਂ ਉਸ ਤੋਂ ਪਤਾ ਲਗਦਾ ਹੈ ਕਿ ਸਰਕਾਰ ਨੇ ਜਿਹੜੀਆਂ ਸੜਕਾਂ ਅਤੇ ਨਹਿਰਾਂ ਤਿਆਰ ਕੀਤੀਆਂ ਹਨ ਉਨ੍ਹਾਂ ਨਾਲ ਪਾਣੀ ਦਾ ਨੈਚਰਲ ਫਲੋ ਰੁਕਿਆ ਹੈ । ਇਸ ਫਲੋ ਦੇ ਰੁਕਣ ਨਾਲ ਪਾਣੀ ਦੀ ਸਤ੍ਹਾ ਵਧੀ ਹੈ । ਪਾਣੀ ਖੜਾ ਹੋ ਗਿਆ ਹੈ ਜਿਸ ਨਾਲ ਅਵੈਪੋਰੇਸ਼ਨ ਵਧੀ ਹੈ । ਅਤੇ ਉਸ ਕਾਰਨ ਬਾਰਸ਼ਾਂ ਵਧੀਆਂ ਹਨ । ਪਿਛਲੇ 10 ਸਾਲਾਂ ਤੋਂ ਬਾਰਸ਼ਾਂ ਵਧਦੀਆਂ ਗਈਆਂ ਹਨ । ਇਸ ਦਾ ਹੋਰ ਭੀ ਕਾਰਨ ਹੈ ਕਿ ਜੰਗਲ ਕਟੇ ਗਏ ਹਨ ਜਿਸ ਕਰਕੇ ਪਾਣੀ ਦਾ ਬਹਾਉ ਤੇਜ਼ ਹੋ ਗਿਆ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਦੋਬਾਰਾ ਜੰਗਲ ਲਗਾਏ ਜਿਹੜੇ

[ਸਰਦਾਰ ਗੁਰਦਰਸ਼ਨ ਸਿੰਘ]

ਚੋ ਹਨ ਉਥੇ ਛੋਟੇ ਛੋਟੇ ਡੈਮ ਤਿਆਰ ਕੀਤੇ ਜਾਣ ਔਰ ਉਨ੍ਹਾਂ ਦੇ ਨਾਲ ਖੇਤਾਂ ਵਿਚ ਸਿੰਚਾਈ ਕੀਤੀ ਜਾਵੇ । ਇਸ ਤਰ੍ਹਾਂ ਕਰਕੇ ਚੋ ਵੀ ਨੈਰੋ ਹੋ ਜਾਣਗੇ ਅਤੇ ਹੜ੍ਹਾਂ ਨਾਲ ਈਰੋਜ਼ਨ ਤੋਂ ਜ਼ਮੀਨ ਭੀ ਬਚ ਜਾਵੇਗੀ।

ਡਿਪਟੀ ਸਪੀਕਰ ਸਾਹਿਬਾ, ਮੈਂ ਕੁਝ ਸੁਜੈਸ਼ਨ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ । ਸਨ 1900 ਦੇ ਬਾਅਦ ਜ਼ਮੀਨਾਂ ਦਾ ਕਦੇ ਭੀ ਸਰਵੇ ਨਹੀਂ ਹੋਇਆ ਅਤੇ ਕਾਉਂਟਰ ਨਕਸ਼ੇ ਭੀ ਨਹੀਂ ਬਣੇ । ਡਰੇਨਾਂ ਖੋਦਣ ਵਿਚ ਬਹੁਤ ਮੁਸ਼ਕਲ ਹੋ ਗਈ ਹੈ ਕਿਉਂਕਿ ਸਰਕਾਰ ਦੇ ਪਾਸ ਪੁਰਾਣੇ ਨਕਸ਼ੇ ਹਨ । ਇਨ੍ਹਾਂ ਪੁਰਾਣੇ ਨਕਸ਼ਿਆਂ ਉਤੇ ਰੀਲਾਈ ਨਹੀਂ ਕੀਤਾ ਜਾ ਸਕਦਾ । ਇਨ੍ਹਾਂ 50-60 ਸਾਲਾਂ ਦੇ ਦੌਰਾਨ ਕਈ ਦਰਿਆਵਾਂ ਦੇ ਕੋਰਸ ਬਦਲ ਚੁਕੇ ਹਨ । ਡਰੇਨਾਂ ਦੀ ਐਲਾਟੀਨਮੈਂਟ ਗਲਤ ਹੋ ਰਹੀ ਹੈ । ਇਕ ਡਰੇਨ ਲਈ ਇਕ ਪਿੰਡ ਵਿਚ ਕਈ ਐਲਾਈਨਮੈਂਟਸ ਦਿਤੀਆਂ ਜਾਂਦੀਆਂ ਹਨ । ਇਸ ਦਾ ਨਤੀਜਾ ਇਹ ਹੋਇਆ ਹੈ ਕਿ ਪਿੰਡਾਂ ਵਿਚ ਪਾਰਟੀਬਾਜ਼ੀ ਵਧ ਗਈ ਹੈ ਅਤੇ ਲੜਾਈ ਝਗੜੇ ਵਧ ਗਏ ਹਨ । ਇਸ ਲਈ ਡਰੇਨਾਂ ਦੇ ਕੰਮ ਵੀ ਸਿਰੇ ਨਹੀਂ ਚੜ੍ਹ ਰਹੇ ਹਨ । ਪਾਣੀ ਹਮੇਸ਼ਾਂ ਨੀਵੇਂ ਥਾਂ ਨੂੰ ਵਗਦਾ ਹੈ । ਇਸ ਚੀਜ਼ ਨੂੰ ਮੁਖ ਰਖਕੇ ਡਰੇਨ ਖੋਦੀ ਜਾਣੀ ਚਾਹੀਦੀ ਹੈ ਸਰਕਾਰ ਡਰੇਨਾਂ ਠੇਕੇਦਾਰਾਂ ਦੇ ਰਾਹੀਂ ਖੁਦਵਾਉਂਦੀ ਹੈ । ਉਨ੍ਹਾਂ ਕੋਲ ਇੰਨਾ ਪੈਸਾ ਨਹੀਂ ਕਿ ਉਹ ਛੇਤੀ ਦੇ ਨਾਲ ਡਰੇਨਾਂ ਤਿਆਰ ਕਰ ਸਕਣ ਇਸ ਲਈ ਡਰਨਾਂ ਦਾ ਕੰਮ ਪੰਚਾਇਤਾਂ ਦੇ ਰਾਹੀਂ ਕਰਾਇਆ ਜਾਣਾ ਚਾਹੀਦੀ ਹੈ । ਪੰਚਾਇਤਾਂ ਨੂੰ ਡਰੇਨਾਂ ਖੋਦਣ ਦਾ ਠਕਾ ਦੇਣਾ ਚਾਹੀਦਾ ਹੈ ਤਾਕਿ ਡਰੇਨਾਂ ਵੀ ਛੇਤੀ ਕੰਪਲੀਟ ਹੋ ਜਾਣ। ਪੰਜਾਬ ਵਿਚ ਜਿਥੇ ਕੰਸੋਲੀਡੇਸ਼ਨ ਹੋ ਰਹੀ ਹੈ, ਉਥੇ ਸਰਕਾਰ ਨੂੰ ਡਾਈਰੈਕਸ਼ਨ ਦੇਣੀ ਚਾਹੀਦੀ ਹੈ ਕਿ ਉਸ ਇਲਾਕੇ ਵਿਚ ਡਰੇਨੇਜ ਦਾ ਸਰਵੇ ਕਨਸਾਲੀਡੇਸ਼ਨ ਤੋਂ ਪਹਿਲਾਂ ਹੋ ਜਾਣਾ ਚਾਹੀਦਾ ਹੈ । ਡਰੇਨੇਜ ਡੀਪਾਰਟਮੈਂਟ ਨੂੰ ਦਸਿਆ ਜਾਵੇ ਕਿ ਡਰੇਨ ਫਲਾਂ ਥਾਂ ਤੇ ਖੋਦੀ ਜਾਵੇ । ਉਹ ਜ਼ਮੀਨ ਪਹਿਲਾਂ ਹੀ ਕੌਮਨ ਲੈਂਡ ਡੀਕਲੇਅਰ ਕਰ ਦਿਤੀ ਜਾਵੇ ਤਾਕਿ ਬਾਅਦ ਵਿਚ ਲੋਕ ਆਪਸ ਵਿਚ ਨਾ ਲੜਨ। (ਘੰਟੀ)

ਡਿਪਟੀ ਸਪੀਕਰ ਸਾਹਿਬਾ, ਮੈਂ ਰੀਲੀਫ ਦੇ ਬਾਰੇ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਹਾਂ ਕਿਉਂਕਿ ਪਿੰਡਾਂ ਵਿਚ ਲੋਕਾਂ ਦਾ ਜਿੰਨਾ ਨੁਕਸਾਨ ਹੋਇਆ ਹੈ ਉਸ ਦਾ ਤਕਰੀਬਨ 10% ਹਿੱਸਾ ਵੀ ਰੀਲੀਫ ਨਹੀਂ ਦਿੱਤਾ ਜਾ ਰਿਹਾ। ਫਲੱਡ ਸਿਚੂਏਸ਼ਨ ਨੂੰ ਕੰਟਰੋਲ ਕਰਨ ਲਈ ਦੋ ਸਟੈਪਸ ਹਨ। ਇਕ ਲਾਂਗ ਟਰਮ ਪਾਲੀਸੀ ਹੈ ਅਤੇ ਦੂਜਾ ਇਮੀਜੀਏਟ ਰੀਲੀਫ ਦਾ ਸਟੈਪ ਹੈ । (ਘੰਟੀ) ਜਿਥੋਂ ਤਕ ਇਮੀਜੀਏਟ ਰੀਲੀਫ ਦਾ ਸਵਾਲ ਹੈ ਪੰਜਾਬ ਵਿਚ 8, 9, ਲਖ ਏਕੜ ਅਜਿਹੀ ਜ਼ਮੀਨ ਹੈ ਜਿਥੇ ਪਾਣੀ ਖੜਾ ਹੈ । ਉਸ ਪਾਣੀ ਨੂੰ ਡੀ-ਵਾਟਰ ਕਰਨ ਦੀ ਬਹੁਤ ਲੋੜ ਹੈ ਤਾਕਿ ਹਾੜ੍ਹੀ ਦੀ ਫਸਲ ਬੀਜੀ ਜਾ ਸਕੇ । ਅਜ ਦੇ ਸਾਇੰਟਿਫਿਕ ਐਡਵਾਂਸਮੈਂਟ ਵਿਚ 8, 9 ਲਖ ਏਕੜ ਜ਼ਮੀਨ ਨੂੰ ਡੀਵਾਟਰ ਕਰਨਾ ਕੋਈ ਅਸੰਭਵ ਨਹੀਂ ਹੈ ਜਿਹੜਾ ਸਰਕਾਰ ਨੇ ਇਮੀਜੀਏਟ ਰੀਲੀਫ ਦਿਤਾ ਹੈ ਉਹ ਬਹੁਤ ਘਟ ਹੈ । ਜਦੋਂ 1955 ਵਿਚ ਸਰਕਾਰ ਕਿਸਾਨਾਂ ਨੂੰ ਸੌ ਸੌ ਰੁਪੈ ਰੀਲੀਫ ਦਿੰਦੀ ਸੀ ਤਾਂ ਉਸ ਵੇਲੇ ਕਈ ਕਿਸਾਨ ਰੀਲੀਫ ਲੈਣ ਤੋਂ ਇਨਕਾਰ ਕਰ ਦਿੰਦੇ ਸੀ ਅਤੇ ਕਹਿੰਦੇ ਸਨ ਕਿ ਇਹ ਰੁਪਿਆ ਗਰੀਬਾਂ ਵਿਚ ਡਿਸਟਰੀਬਿਊਟ ਕਰ ਦਿਤਾ ਜਾਵ। ਪਰ ਅਜ ਉਹ ਕਿਸਾਨ ਦਸ, ਪਚੀ ਜਾਂ ਸੌ ਰੁਪਏ ਲਈ ਸਰਕਾਰ ਦੇ ਹਰ ਇਕ ਦਰਵਾਜ਼ੇ ਨੂੰ ਖਟ ਖਟਾ ਰਿਹਾ ਹੈ। ਸਤਾਰਾਂ ਸਾਲਾਂ ਵਿਚ ਕਿਸਾਨ ਗਰੀਬ ਹੋ ਗਏ ਹਨ ਕਿਉਂਕਿ ਹੜ੍ਹ ਹਰ ਸਾਲ ਆਉਂਦੇ ਹਨ ਅਤੇ ਉਨ੍ਹਾਂ ਦਾ ਨੁਕਸਾਨ ਹਰ ਸਾਲ ਹੁੰਦਾ ਹੈ ਅਤੇ ਅਸੀਂ ਇਸ ਦਾ ਕੋਈ ਪੱਕਾ ਹੱਲ ਨਹੀਂ ਲਭ ਸਕੇ । ਸਾਡੇ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੇ

ਇਸ ਬਾਰੇ ਇਕ ਕਮੇਟੀ ਬਣਾ ਦਿਤੀ ਹੈ, ਉਹ ਕਮੇਟੀ ਗੌਰ ਕਰੇਗੀ । ਮੈਂ ਕਹਿੰਦਾ ਹਾਂ ਕਿ ਨੈਸ਼ਨਲ ਪ੍ਰਾਬਲਮਜ਼ ਵਾਰ ਫੁਟਿੰਗ ਦੇ ਬੇਸਿਜ਼ ਉਤੇ ਹਲ ਹੁੰਦੀਆਂ ਹਨ । ਕਮੇਟੀ ਦੇ ਰਾਹੀਂ ਹਲ ਨਹੀਂ ਹੋ ਸਕਦੀਆਂ । ਸਰਕਾਰ ਨੂੰ ਚਾਹੀਦਾ ਹੈ ਕਿ ਇਸ ਮੁਸ਼ਕਲ ਨੂੰ ਹਲ ਕਰਨ ਲਈ ਇਕ ਆਦਮੀ ਨੂੰ ਚੁਣਕੇ ਉਸ ਦੀ ਜ਼ਿੰਮੇਦਾਰੀ ਲਾਈ ਜਾਵੇ, ਉਹ ਇਸ ਬਾਰੇ ਜਿੰਨਾ ਰੁਪਿਆ ਮੰਗੇ ਉਨਾ ਉਸ ਨੂੰ ਦਿੱਤਾ ਜਾਵੇ । ਅਗਰ ਇਸ ਵਿਚ ਪੋਲੀਟੀਕਲ ਇਨਟਰਫੀਅਰੈਂਸ ਨਾ ਕੀਤੀ ਜਾਵੇ ਤਾਂ ਇਹ ਮਸਲਾ ਹਲ ਹੋ ਸਕਦਾ ਹੈ । ਜਿਸ ਦੇਸ਼ ਨੇ ਲੜਾਈ ਲੜੀ ਹੋਵੇ ਉਸ ਦੇਸ਼ ਨੂੰ ਪਤਾ ਹੁੰਦਾ ਹੈ ਕਿ ਪਰਾਬਲਜ਼ਮ ਕਿਸ ਤਰ੍ਹਾਂ ਹਲ ਕੀਤੇ ਜਾਂਦੇ ਹਨ । ਇਹ ਮਸਲਾ ਕਮੇਟੀਆਂ ਦੇ ਰਾਹੀਂ ਨਹੀਂ ਹਲ ਹੋ ਸਕਦਾ (ਘੰਟੀ) ਇਸ ਲਈ ਇਹ ਮਸਲਾ ਵਾਰ ਫੁਟਿੰਗ ਦੇ ਬੇਸਿਜ਼ ਉਤੇ ਟੇਕ ਅਪ ਕੀਤਾ ਜਾਣਾ ਚਾਹੀਦਾ ਹੈ ।

**पंडित मोहन लाल दत्त** : (अम्ब) उपाध्यक्षा महोदया, मैं आप के द्वारा सरकार के नोटिस में लाना चाहता हूं कि हमारे इलाके में चोओं और सवां नदी से बहुत फ्लड्ज़ आते हैं । मैदानों में फ्लड्ज 1947 के बाद आने शुरू हुए हैं लेकिन हमारे इलाके में फ्लड्ज बहुत देर से अर्थात सदियों से आ रहे हैं । हमारी सरकार ने इन फलड्ज के रोकने के लिए जो प्रबन्ध किए हैं, वह भी आप के द्वारा इस हाउस में बताना चाहता हूं । हमारे इलाके में पहाड़ों में वर्षा होने के कारण रेत बह कर आती है और रेत से ज़मीन खराब होती जा रही है । मैं कहना चाहता हूं कि मैदानों में पानी के फ्लड्ज आते हैं और हमारे इलाके में पानी और रेत के कारण फ्लड्ज आते हैं । इस तरह से हमारे इलाके की बढ़िया जमीन नाकाबले काश्त होती जा रही है । मैं अर्ज करना चाहता हूं कि जब से कांग्रेस ने इस देश की बाग डोर सम्भाली है उस वक्त से हज़ारों एकड़ ज़मीन रेत के नीचे आ गई है जिस का इलाज सरकार ने आज तक नहीं किया है । सरकार ने इस समस्या को हल करने की बजाए पहाड़ों से वृक्ष कटवा दिए हैं जिस से पानी का बहाव बढ़ गया है और ज्यादा पानी और रेत आना शुरू हो गया है । जब पानी की बाबत सरकार से कहा जाता है तो सरकार डाक्टर उप्पल के पास भेज देती है । उस इलाके को बचाने के लिए थोड़े से छोटे छोटे बान्ध लगा दिए जाते हैं । वह इतने कमजोर होते हैं कि दूसरे साल ही टूट जाते हैं और उन का वहां पर नामोनिशान नहीं रहता है । जो बान्ध लगाए जाते हैं उन से यह होता है कि पानी का बहाव दूसरी तरफ़ हो जाता है और दूसरी तरफ नुकसान होने लग जाता है । हमारे हां तो चो नेचुरल ड्रेन्ज बनी हुई हैं इस लिए वहां पर ड्रेन का मसला नहीं ।

2-00 p.m.

वहां कुदरती तौर पर ड्रेन बने हुए हैं । बड़ा साधारण मसला है कि चोओं के पानी को ट्रेन करके उस ड्रेन में फैंक दिया जाए । वहां पर बाकायदा तौर पर किसी चो को भी ट्रेन नहीं किया गया । मेरे अपने सबडिवीजन में 300 चो हैं । मैं अर्ज करना चाहता हूं और आप की तवज्जोह इस बात की तरफ दिलाना चाहता हूं कि वहां पर एक भी चो को बाकायदा तौर पर आज तक ट्रेन नहीं किया गया । इस के इलावा यह बात है कि उन में रेत बढ़ जाती है । फिर यह चो हैं और सवां नदी गिरती है इस के किनारों पर जो मिट्टी है वह भी कमज़ोर सी

[पंडित मोहन लाल दत्त]

मिट्टी है क्योंकि वह रेतीली सी है। उस का पानी धीरे धीरे इरोड करता रहता है। कई देहात में सैकड़ों एकड़ ज़मीन बिल्कुल बह गई है। इस से हमारी ज़मीन तो रुढ़ गई है। उस की तरफ तवज्जोह नहीं हुई क्योंकि हमारा ज़िला होशियारपुर इतना वोकल नहीं। उस पहाड़ी इलाके का आज तक वज़ीर नहीं बना। वहां बेचारे सीधे सादे लोग हैं, आप मेरी तरफ ही देख लें। जिन के हाथ में पुलिटीकल पावर होती है, सियासी ताकत होती है, वही लोग सब कुछ कर लेते हैं। उस इलाके की बदकिस्मती है। हरयाणे वाले या दूसरे ही वज़ीर बनते रहे। उन्हें पता नहीं कि पहाड़ी इलाके में फ्लड का मसला क्या है। श्रीमती जी, मैं आप के द्वारा अर्ज़ करता हूं कि देश आज़ाद होने के बाद जितने कांग्रसी वज़ीर बने हैं उन्हों ने चोओं का मुलाहज़ा नहीं किया कि यह तबाही और बरबादी क्या है।

**उपाध्यक्षा :** इधर एड्रेस करें। (The hon. Member should address the Chair).

**पंडित मोहन लाल दत्त :** श्रीमती जी, मैं आप के द्वारा अर्ज करना चाहता हूं कि वहां इस दफा एक मसला था। इन चोओं से गरीब हरिजनों की आबादी बहुत खतरे में थी। यहां पर गरीब हरिजनों का वावेला करते हैं। मैं इन्हें कहता हूं कि उनकी आबादियों को बचाओ।

मैं ने डाक्टर उप्पल को लिखा और वज़ीर महोदय को भी लिखा कि गरीब हरिजनों की आबादियों को बचाओ। डाक्टर उप्पल की तरफ से चिट्ठी आई कि तुम्हारे इलाके को थर्ड प्राइरटी दी हुई है। तुम्हारी बारी बाद में आएगी। पहले तो लुध्याना का मसला हल नहीं हुआ। शायद उसे कितने साल लगें। दूसरे जो बेंई जालंधर यानी दूआबे में है दूसरी प्राइरटी उसकी है। तीसरी प्रायरटी पर हमारा गरीब इलाका है। पता नहीं हमारे मरने के बाद, हमारे बच्चों के मरने के बाद हमारी बारी आएगी। यह हालत है उस इलाके की। मैं कहता हूं कि चाहे लाखों रुपया खर्च न हो करोड़ों हो, जहां आबादी खत्म होती जा रही है वहां कुछ करो। लेकिन उस इलाके को तो थर्ड प्रायरटी दी हुई है। यह उन लोगों से कहते हैं कि वहां पत्थर जमा करो, हम लोहे के जाल लगा कर पत्थर फंसा कर स्पर लगा देगें। बरसात के यह पांच छः महीने इसी तरह से गुज़र गए हैं। मैं ने यह गुज़ारिश की थी। बस, इंतज़ार करते करते अब बरसात भी खत्म हो गई। हरिजनों की आबादी पानी में डूबी हुई है। लेकिन इन के कान पर जूं नहीं रींगी। यह हालत है। अब मैं ने वज़ीर महोदय की सेवा में निवेदन किया कि आप वहां जा कर कुछ देखें और इन की बड़ी मेहरबानी हुई। इन्हों ने एक दिन वहां टूर के लिए रखा। एक दिन का वहां का प्रोग्राम था। भक्त गुरां दास और पंडित रला राम जी वावेला कर रहे हैं। मुझे ऐसा डर है पता नहीं होश्यारपुर के मैदानी इलाके में फिर फिरा कर आ जाएंगे और पहाड़ी इलाके में नहीं जाएंगे। (घंटी)

**उपाध्यक्षा :** अब ज़रूर जाएगें। पंडित जी, kindly wind up. टाइम थोड़ा है। (Now he will certainly go there. I would request the

hon. Member to kindly wind up as the time at our disposal is short.)

**पंडित मोहन लाल दत्त** : मैं ने एक इस्तदा करनी है । अब इन्हें मेहरबानी फरमा कर उधर ध्यान देना चाहिए । यह थर्ड प्रायरटी को भी नजरअंदाज करें । वहां पर 6 चो हैं, मैं उन के नाम भी बता दूंगा । हम ने वह 5, 6 चो बताए । उस के मुताल्लिक इनवैस्टीगेशन हो कर स्कीमें भी बन गई । इस के लिए फलड कंट्रोल कमेटी बनी हुई है, उन्हों ने कहा कि शायद फंड नहीं हैं । उन्हों ने मामला फारैस्ट डीपार्टमैंट के हवाले कर दिया । जब हम फारैस्ट डीपार्टमैंट के पास जाते हैं तो वह कहते हैं कि डाक्टर उप्पल के पास जाओ । यह एक झगड़ा पैदा हुआ हुआ है । मैं आपके द्वारा मन्त्री महेदय से निवेदन करूंगा कि आपके महकमों में जो टुकड़े हुए हुए हैं उन को तो आप समझें, कम अज़ कम लोगों की तबाही को तो दूर करें ।

**चौधरी केसरा राम** (डभवाली एस० सी०) : डिप्टी स्पीकर साहिबा, पिछले दो दिन से इस मसले पर बहस हो रही है । बाढ़ें पंजाब के साथ नत्थी हो गई मालूम होती हैं । पहले यही पंजाब सारे हिन्दोस्तान को अनाज मुहैया किया करता था लेकिन आज यह खुद अन्न के सम्बन्ध में मोहताज हो रहा है । योजनाएं, स्कीमें, नहरें और सड़कों वगैरह के बनाने से पानी के कुदरती बहाव पर असर पड़ा है पानी के रुख बदल जाने के कारण ज़रखेज़ ज़मीनें बरबाद हो रही हैं । मेरे इलाके का दरया घग्गर पहले एक छोटी सी नाली हुआ करता था जो कि 6 महीने बहता था और 6 महीने सूखा रहता था लेकिन आज उस ने ऐसा रवैया अख्तियार किया हुआ है कि उस का पाट बारिश के दिनों में दो दो और चार चार मील चौड़ा हो जाता है । जिस ज़मीन में लाखों मन धान होता था आज वह निकम्मी ज़मीन बन गई है । उस इलाका में लिसाड़ा ड्रेन निकाली गई है उस का पानी घग्गर दरया में डाला जायगा । नतीजा यह होगा कि घग्गर का पानी इस साल 22,000 क्यूसिक्स से बढ़ जायगा वहां पहले 8 या साढ़े आठ हज़ार क्यूसिक्स पानी बहा करता था । इन की स्कीम के मुताबिक 14 हज़ार क्यूसिक पानी लसाड़ा ड्रेन का होगा तो घग्गर का 22,000 मिला कर यह कुल 36,000 हज़ार क्यूस्किस हो जायेगा लेकिन इस सारे पानी के निकास के लिये आज तक सरकार ने कोई तदबीर नहीं बनाई । ओटू के मुकाम से नहर निकालने की स्कीम 1955 में बनाई गई थी लेकिन अभी तक उस पर काम शुरू नहीं किया गया । उस इलाके में एक मेन सड़क है जो कि डभवाली से फाज़िलका को जाती है । मिल्टरी के प्वायंट आफ व्यू से भी इस सड़क की बहुत इम्पारटेंस है लेकिन उस पर दो दो महीने ट्रेफिक बंद रहता है जिस के कारण लोगों को बहुत भारी तकलीफ होती है । मैं आप की मार्फत सरकार से यह प्रार्थना करना चाहता हूं कि ज़िला हिसार की सरसा तहसील का इलाका जो कि सब से ज्यादा अन्न पैदा करता है एक तरफ तो पानी के कतरे को तरसता है और दूसरी तरफ पानी में डूब जाता है । एक तरफ तो भाखड़ा नहर का पानी बंद कर दिया जाता है और खड़ी फसलें सूख कर तबाह हो जाती हैं और दूसरी तरफ गांव के

[**चौधरी केसरा राम**]

गांव पानी में डूब जाते हैं । मैं सदन को बताना चाहता हूं कि 1962 में मेरे हलके में हज़ारों की ग्राबादी का गांव दो घंटों में तबाह हो गया और दो करोड़ रुपये का नुक्सान मकानों और अनाज का हुआ । इस साल भी वही हालत हुई लेकिन परमात्मा की मेहरबानी से बारिश कम हुई और वह इलाका बच गया । मुझे अब भी डर है कि आज सुबह से बारिश शुरू हुई है ये सारा पानी घग्गर में जाएगा और दो तीन दिन के अंदर अंदर फिर वहां वही मुसीबत नाज़ल हो जाएगी । हमारे इंजीनियर रूपी डाक्टर बाढ़ रूपी बीमारी का इलाज भली प्रकार नहीं कर सकते इस लिये मैं अपनी सरकार से यह निवेदन करना चाहता हूं कि बाहर से एक्सपर्ट इंजीनियर मंगवाए जाने चाहियें ताकि वे लोग इस बीमारी का इलाज कर सकें । आप तभी पंजाब की पैदावार बढ़ा सकेंगे और पंजाब के लाखों आदमियों को तबाही से बचा सकेंगे । फ्लड्ज़ की रोक थाम के लिये लोगों का सहयोग लेना भी ज़रूरी है । घग्गर में बाढ़ को कम करने के लिये और लोगों को तबाही से बचाने के लिये ओटू में जहां पर पानी इकट्ठा होता है वहां से एक नहर निकाल कर राजस्थान को भेजी जानी चाहिये ताकि उस से फायदा उठाया जाए । दूसरा सुझाव मैं यह देना चाहता हूं कि सरसा डभवाली सड़क पर दो दो मील तक पानी चलता है, ट्रैफिक बंद हो जाती है । उस पर पुल बनाया जाना चाहिये । दो मील के फासले पर एक पुल है जब पानी ओवर फलो होता है तो तीन तीन फुट पानी चढ़ जाता है । लसाड़ा ड्रेन के बारे में इन्क्वायरी करवाई जानी चाहिये और इस काम के लिये टैक्निकल एक्सपर्ट मंगवाए जाने चाहियें । इस की जांच करवाई जाए, क्योंकि वह गलत तरीके से बनाई गई है । इस ड्रेन के खोदे जाने के कारण हमारे इलाके में भी वही हालत हो जाएगी जो कि रोहतक के इलाके में हो रही है ।

डिप्टी स्पीकर साहिबा, मैं आप का शुक्रिया अदा करता हूं आप ने मुझे अपने विचार हाउस में रखने का समय दिया है ।

(Deputy Speaker had called upon Sardar Ajaib Singh Sandhu when Comrade Gurbakhsh Singh Dhaliwal rose on a point of order.)

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : On a point of order. ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬੜੇ ਇੰਪਾਰਟੈਂਟ ਮਸਲੇ ਤੇ ਬਹਿਸ ਹੋ ਰਹੀ ਹੈ । ਸਾਡਾ ਸਾਰਾ ਇਲਾਕਾ ਡੁਬਿਆ ਹੋਇਆ ਹੈ । ਤੁਸੀਂ ਸਾਨੂੰ ਬੋਲਣ ਲਈ ਟਾਈਮ ਨਹੀਂ ਦੇ ਰਹੇ ।

**उपाध्यक्षा** : अगर आप इस तरह करेंगे तो......।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : ਮੈਂ as a protest walk out ਕਰਦਾ ਹਾਂ ।

*(At this stage the hon. Member staged a walk out.)*

[चौधरी हरकिशन]

दिया जाता है उसकी क्वालिटी अच्छी नहीं । वहां फेयर प्राइस शाप्स खोली जाएं । मैं आपकी मारफत सरकार को बताना चाहता हूं कि मेरे इलाके में कमाद की फसल में ऐसी बीमारी लगी हुई है जिसकी वजह से कमाद सूख रहा है । इसका फौरन इंतजाम किया जाए। करनाल ज़िले में भी ऐसी बीमारी लग रही है । यह बीमारी दो साल से चल रही है। लेकिन इस का कोई इन्तजाम नहीं किया गया गया । मेरे इलाके में बीज की बहुत कमी है । चूंकि सोइंग सीज़न आ गया है। इस लिए गंदम और चने का बीज अच्छी क्वालटी का वक्त पर सस्ते दामों पर किसानों को दिया जाए।

डिप्टी स्पीकर साहिबा, मेरा हलका पिछड़ा हुआ है । वहां न कोई पोलीटैक्निक और न कोई आई .टी. आई है । (घंटी) और न कोई कालिज है। वहां फ्लडिड एरिया में काफी स्कूल ऐसे हैं जहां बिल्डिंग्ज़ नहीं हैं । जो पंचायतों के ज़िम्मे बिल्डिंग प्रोवाईड करने का और रुपया देने का प्रोवियन रखा है वह वेव किया जाए । मैं ने पहले भी अर्ज़ किया था कि दीघौट और होडल कुशक और मिडवौला के हाई स्कूलों को हायर सैकंड्री बनाया जाए और गढी बेढा, गौडोता, मानपुर-उटावद, घरैटि, मरौली लीकी, बडौली के प्राइमरी स्कूलों को मिडल किया जाए और सौंध-वंचारी-खांवी बामनी खडा के मिडल स्कूलों को हाई स्कूल बनाया जावे । और मौजा दीघौट में प्रायमरी के बच्चे बारिश में भी बाहर बैठते हैं। मौज़ा दीघोट की पंचायत की माली हालत अच्छी नहीं । सरकार वहां स्कूल की बिल्डिंग बनाए। होडल में आई.टी.आई. खोला जाए। और एक पोलीटेक्निक खोला जाए । जे. बी.टी. यूनिटस भी खोली जाएं । थर्ड डिवीज़न को जे.बी.टी में दाखल किया जाए । मैं आप का शुक्रिया अदा करता हूं ।

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ) :** ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲੀਗਲ ਰਿਮੈਂਬਰੈਂਸਰ ਦੀਆਂ ਗਲਤੀਆਂ ਦੇ ਕਾਰਨ ਸਾਡੀ ਸਟੇਟ ਤੇ ਰੁਪਏ ਦੇਣ ਦਾ ਬੜਾ ਭਾਰ ਪੈਂਦਾ ਹੈ। ਐਸਟੀਮੇਟਸ ਕਮੇਟੀ ਵਿਚ ਇਹ ਗਲ ਜਾਹਰ ਹੋ ਚੁਕੀ ਹੈ। ਸੈਕਸ਼ਨ 80 ਸੀ. ਪੀ. ਸੀ. ਹੇਠ ਨੋਟਿਸ ਦਿਤੇ ਜਾਂਦੇ ਹਨ ਤਾਂ ਉਹ ਲੀਗਲ ਰਿਮੈਂਬਰੈਂਸਰ ਦੀ ਰਾਏ ਲਈ ਭੇਜੇ ਜਾਂਦੇ ਹਨ। ਉਹ ਉਨ੍ਹਾਂ ਨੂੰ ਇਗਨੋਰ ਕਰ ਦਿੰਦੇ ਹਨ। ਉਸ ਦੀ ਵਜਾਹ ਨਾਲ ਲੱਖਾਂ ਰੁਪਏ ਡੀਕਰੀਟਲ ਅਮਾਊਂਟ ਦੇਣੀ ਪੈਂਦੀ ਹੈ। ਡੀਪਾਰਟਮੈਂਟਸ ਵਿਚ ਲੈਕ ਆਫ ਕੋਆਰਡੀਨੇਸ਼ਨ ਹੈ। ਇਕ ਫੈਸਲਾ ਹੋ ਜਾਂਦਾ ਹੈ, ਉਸ ਦੇ ਨਾਲ ਉਨ੍ਹਾਂ ਨੂੰ ਫੈਸਲੇ ਦੀ ਕਾਪੀ ਨਹੀਂ ਮਿਲਦੀ। ਤੁਹਾਡੇ ਸਾਹਮਣੇ ਇਹ ਕੇਸ ਹੈ। ਇਕ ਬੇਲਦਾਰ ਹੈ, ਉਸ ਉਤੇ ਇਕ ਅਫਸਰ ਨੇ ਬੇਸਲੈਸ ਚਾਰਜ ਲਾਇਆ। ਉਸ ਦੀ 610 ਰੁਪਏ ਅਮਾਊਂਟ ਸੀ। ਭਾਵੇਂ ਉਹ ਗਰੀਬ ਆਦਮੀ ਸੀ। ਲੇਕਿਨ ਇਹ ਕੰਮ ਕਰਨ ਲਈ ਕੋਈ ਜਸਟੀਫੀਕੇਸ਼ਨ ਨਹੀਂ ਸੀ। ਉਸ ਨੂੰ ਅਦਾਲਤ ਦਾ ਦਰਵਾਜ਼ਾ ਖਟ ਖਟਾਉਣਾ ਪਿਆ। ਛੋਟੇ 2 ਕੇਸ ਘਟ ਅਮਾਊਂਟ ਵਿਚ ਨਜਿੱਠੇ ਜਾ ਸਕਦੇ ਹਨ। ਮੈਂ ਪਿਛਲੇ ਸਾਲ ਐਸਟੀਮੇਟਸ ਕਮੇਟੀ ਦਾ ਮੈਂਬਰ ਸੀ। ਉਥੇ ਇਹੋ ਜਿਹੇ ਕੇਸ ਆਉਂਦੇ ਰਹੇ ਹਨ। ਅਖੀਰੀ ਦਮ ਤਕ ਇਹੋ ਜਿਹੇ ਕੇਸ ਆਉਂਦੇ ਰਹੇ। ਰਿਪੋਰਟ ਫਾਈਨਲਾਈਜ਼ ਹੋ ਚੁਕੀ ਫਿਰ ਵੀ ਇਹੋ ਜਿਹੇ ਕੇਸ ਆਉਂਦੇ ਰਹੇ। ਇਹ ਰੈਡ ਟੇਪ ਦਾ ਨਤੀਜਾ ਹੈ। ਇਸ ਨੂੰ ਚੈਕ ਅਪ ਕਰਨਾ ਚਾਹੀਦਾ ਹੈ। ਹੁਣ ਮੈਂ ਅਸਲੀ ਸਬਜੈਕਟ ਤੇ ਕਹਿੰਦਾ ਹਾਂ। ਬੜੇ ਦੁਖ ਦੀ ਗਲ ਹੈ ਕਿ ਜਦੋਂ ਫਸਲ ਆਉਂਦੀ ਹੈ ਤਾਂ ਕਿਸਾਨ ਕੋਲੋਂ 14 ਜਾਂ 15 ਰੁਪਏ ਮਣ ਦੇ ਭਾਅ ਨਾਲ ਕਣਕ ਅਤੇ ਚਨੇ ਲੈ ਲਏ ਜਾਂਦੇ ਹਨ। ਸਾਡੀ ਸਰਕਾਰ ਲੱਖਾਂ ਕਰੋੜਾਂ ਰੁਪਿਆ ਖਰਚ ਕਰਦੀ ਹੈ।

ਕਿਸਾਨਾਂ ਨੂੰ ਮੇਜ਼ ਅਤੇ ਕਾਟਨ ਦਾ ਸੀਡ ਦੇਣਾ ਚਾਹੀਦਾ ਹੈ। ਸਾਰੇ ਪੰਜਾਬ ਵਿਚ ਜ਼ਿਲ੍ਹਾ ਬਠਿੰਡਾ, ਫੀਰੋਜ਼ਪੁਰ ਅਤੇ ਹਿਸਾਰ ਵਿਚ, ਜਿਥੇ ਚਨੇ ਦੀ ਫਸਲ ਦੀ ਬਿਜਾਈ ਹੁੰਦੀ ਹੈ, ਅਜੇ ਉਨ੍ਹਾਂ ਕਿਸਾਨਾਂ ਨੂੰ ਬੀਜਣ ਵਾਸਤੇ ਬੀਜ ਨਹੀਂ ਮਿਲ ਰਿਹਾ। ਮੈਂ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਇਸ ਦਾ ਛੇਤੀ ਤੋਂ ਛੇਤੀ ਪਰਬੰਧ ਕੀਤਾ ਜਾਏ ਤਾਕਿ ਸਾਡੇ ਕਿਸਾਨਾਂ ਨੂੰ ਗੌਰਮੈਂਟ ਨਾਰਮਲ ਰੇਟਸ ਤੇ ਸਬ-ਸਿਡਾਈਜ਼ ਕਰਕੇ ਬੀਜ ਮੁਹੱਯਾ ਕਰੇ। ਪਰੋਡਕਸ਼ਨ ਨੂੰ ਇਹ ਡਬਲ ਜਾਂ ਟਰਿਪਲ ਕਰਨ ਲਈ ਕਹਿੰਦੇ ਹਨ। ਜੇ ਬੀਜ ਨਾ ਦਿੱਤਾ ਗਿਆ ਤਾਂ ਪਰੋਡਕਸ਼ਨ ਕਿਵੇਂ ਹੋਵੇਗੀ। ਅਜੇ ਹਜ਼ਾਰਾਂ ਏਕੜ ਜ਼ਮੀਨ ਬੀਜਣ ਵਾਲੀ ਹੈ। ਡਿਪਟੀ ਸਪੀਕਰ ਸਾਹਿਬਾ, ਜੋ ਫੂਡ ਗਰੇਨਜ਼ ਸਬੰਧੀ ਡੀਮਾਂਡ ਹੈ ਉਸ ਦੇ ਵਿਚ 784 ਲੱਖ ਰੁਪਿਆ ਰਖਿਆ ਹੈ। ਲੇਕਿਨ ਸਾਡੀ ਪਾਰਟੀ ਨੇ ਬਹੁਤ ਦੇਰ ਪਹਿਲਾਂ ਇਨ੍ਹਾਂ ਨੂੰ ਕਿਹਾ ਹੈ ਸਟੇਟ ਟਰੇਡਿੰਗ ਗੌਰਮੈਂਟ ਆਪਣੇ ਹਥ ਵਿਚ ਲਵੇ। ਜੈਤੋ, ਕੋਟ ਕਪੂਰਾ ਅਤੇ ਜ਼ਿਲਾ ਬਠਿੰਡਾ ਦੀਆਂ ਹੋਰ ਮੰਡੀਆਂ ਵਿਚ ਵਪਾਰੀਆਂ ਨੇ ਕਿਸਾਨ ਦੀ ਪਰੋਡਿਊਸ ਲੈਣ ਤੋਂ ਇੰਨਕਾਰ ਕਰ ਦਿੱਤਾ ਹੈ। ਜੇ ਇਹ ਸਟੈਪ ਪਹਿਲਾਂ ਲਏ ਹੁੰਦੇ ਤਾਂ ਪਰਾਈਸਿਜ਼ ਕੰਟਰੋਲ ਵਿਚ ਰਹਿੰਦੀਆਂ ਅਤੇ ਇਨਫਲੇਸ਼ਨ ਨਾ ਹੁੰਦੀ ਅਤੇ ਮੁਲਾਜ਼ਮਾਂ ਵਿਚ ਫਰਸਟਰੇਸ਼ਨ ਨਾ ਹੁੰਦੀ। ਗਰੀਬ ਜਨਤਾ, ਛੋਟੇ ਵਪਾਰੀ ਅਤੇ ਛੋਟੇ ਦੁਕਾਨਦਾਰ, ਇਹ ਸਾਰੇ ਅੱਜ ਮਜਬੂਰ ਹਨ, ਉਹ ਭੁੱਖੇ ਮਰਦੇ ਹਨ। ਜੇਕਰ ਸਾਡੀ ਸਰਕਾਰ ਉਸ ਵੇਲੇ ਆਪਣਾ ਕਦਮ ਇਸ ਪਾਸੇ ਵਲ ਵਧਾਉਂਦੀ ਤਾਂ ਇਹ ਨੁਕਸਾਨ ਨਾ ਹੁੰਦਾ ਅਤੇ ਨਾ ਰੇਟਸ ਐਨੇ ਵਧਦੇ। ਬੜੇ ਦੁਖ ਦੀ ਗਲ ਹੈ ਕਿ ਪੰਜਾਬ ਵਿਚੋਂ ਬੰਬਈ ਨੂੰ ਕਣਕ ਭੇਜੀ ਜਾਂਦੀ ਹੈ। ਉਸ ਦੇ ਫਰੇਟ ਚਾਰਜਿਜ਼ ਸਾਨੂੰ ਪੇ ਕਰਨੇ ਪੈਂਦੇ ਹਨ। ਅਮਰੀਕਾ ਤੋਂ ਜਿਹੜੀ ਘਟੀਆ ਕਿਸਮ ਦੀ ਕਣਕ ਆਉਂਦੀ ਹੈ ਜੋ ਪੰਜਾਬ ਵਿਚ ਕੋਈ ਖਾਣਾ ਨਹੀਂ ਚਾਹੁੰਦਾ ਉਹ ਜਦੋਂ ਕਲਕਤੇ ਜਾਂ ਬੰਬਈ ਤੋਂ ਏਥੇ ਭੇਜੀ ਜਾਂਦੀ ਹੈ ਉਸ ਦੇ ਫਰੇਟ ਚਾਰਜਿਜ਼ ਏਥੇ ਦਿਤੇ ਜਾਂਦੇ ਹਨ। ਪੰਜਾਬ ਵਾਸਤੇ ਜਿੰਨਾ ਕੋਟਾ ਚਾਹੀਦਾ ਹੈ ਉਨਾਂ ਨਹੀਂ ਦਿੱਤਾ ਜਾਂਦਾ। ਹੁਣ ਸਰਕਾਰ ਨੇ ਚਨਾ ਬਾਹਰ ਜਾਣ ਤੇ ਬੈਨ ਕੀਤਾ ਹੈ। ਇਸ ਨਾਲ 10 ਜਾਂ 15 ਰੁਪਏ ਕੁਇੰਟਲ ਭਾਅ ਵਿਚ ਕਮੀ ਹੋਈ ਹੈ।

**Deputy Speaker** : Kindly wind up.

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਕੋਸ਼ਿਸ਼ ਕਰਾਂਗਾ ਅਤੇ ਜਲਦੀ ਖ਼ਤਮ ਕਰਾਂਗਾ।

**ਸਰਦਾਰ ਗੁਰਬਖ਼ਸ਼ ਸਿੰਘ ਧਾਲੀਵਾਲ** : ਸਾਡੇ ਗਰੁੱਪ ਵਿਚੋਂ ਏਸੇ ਨੇ ਹੀ ਬੋਲਣਾ ਹੈ।

**ਡਿਪਟੀ ਸਪੀਕਰ**: ਕਾਮਰੇਡ ਗੁਰਬਖਸ਼ ਸਿੰਘ, ਤੁਸੀਂ ਕਿਉਂ ਖੜ੍ਹੇ ਹੋ ਜਾਂਦੇ ਹੋ। (Why does the hon. Member Comrade Gurbakhsh Singh rise ?)

**ਕਾਮਰੇਡ ਬਾਬੂ ਸਿੰਘ ਮਾਸਟਰ** : ਇਸ ਤੋਂ ਅਗੇ ਰਿਲੀਫ ਦਾ ਮਸਲਾ ਹੈ। ਇਸ ਸਬੰਧੀ ਸਾਡੀ ਜਨਤਾ ਨਾਲ ਮਖੌਲ ਕੀਤਾ ਜਾਂਦਾ ਹੈ। ਚੌਧਰੀ ਹਰਦੁਆਰੀ ਲਾਲ ਜੀ ਨੇ ਠੀਕ ਗਲ ਕਹੀ ਹੈ ਜੋ ਇਨਾਂ ਨੇ ਕਿਹਾ ਹੈ ਕਿ ਸਾਨੂੰ ਬੈਗਿੰਗ ਸਿਖਾਈ ਜਾਂਦੀ ਹੈ। ਦਸ ਦਸ ਰੁਪਏ ਦੀ ਖਾਤਰ ਸਾਡੀਆਂ ਜ਼ਮੀਰਾਂ ਵੇਚੀਆਂ ਜਾਂਦੀਆਂ ਹਨ। ਮੈਂ ਦੋ ਕਾਲ ਅਟੈਨਸ਼ਨ ਨੋਟਿਸ ਦਿਤੇ ਸਨ। ਇਹ ਮੇਰੇ ਇਲਾਕੇ ਵਿਚ ਥਾਣਾ ਦਿਆਲਪੁਰਾ ਵਿਚ ਵਾਟਰ ਡਰੇਨ ਉਚੀ ਕਰਨ ਵਾਸਤੇ ਸਨ, ਦੋ ਦੋ, ਚਾਰ ਚਾਰ ਫੁਟ ਪਾਣੀ ਕਢਣ ਵਾਸਤੇ ਸਨ। ਉਹ ਵੀ ਰੂਲ ਆਊਟ ਕਰ ਦਿੱਤੀਆਂ ਗਈਆਂ। ਥਾਣਾ ਬਾਲਿਆਂ ਵਾਲੀ ਹੈ। ਉਹ ਖੁਸ਼ਕੀ ਦਾ ਮਾਰਿਆ ਹੋਇਆ ਹੈ। ਸਾਡੀ ਸਰਕਾਰ ਓਥੇ ਪਾਣੀ ਨਹੀਂ ਦੇ ਰਹੀ। ਇਕ ਇਲਾਕਾ ਪਾਣੀ ਵਲੋਂ ਮਰ ਰਿਹਾ ਹੈ, ਦੂਜਾ ਉਂਝ ਭੁਖਾ ਮਰ ਰਿਹਾ ਹੈ, ਉਥੋਂ ਪਾਣੀ ਨਹੀਂ ਕਢਦੇ। ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਡੀ ਪਰੋਡਕਸ਼ਨ ਵਧਾਉਣ ਵਾਸਤੇ ਸਾਡਾ ਫਰਜ਼ ਬਣ ਜਾਂਦਾ ਹੈ ਕਿ ਉਸ ਬਾਰੇ ਗੌਰ ਕਰੀਏ। ਸਾਡੀ ਸਰਕਾਰ, ਸੈਂਟਰ ਤੇ ਸਟਰੈਸ ਕਰੇ ਕਿ ਪੁਲਿਸ ਦਾ ਖਰਚ

[ਕਾਮਰੇਡ ਬਾਬੂ ਸਿੰਘ ਮਾਸਟਰ]

ਉਹ ਬਰਦਾਸ਼ਤ ਕਰਨ। ਸਾਡੀ ਗੌਰਮੈਂਟ ਨੂੰ ਚਾਹੀਦਾ ਹੈ ਕਿ ਇਸ ਸਬੰਧੀ ਸੈਂਟਰ ਤੇ ਜ਼ੋਰ ਦੇਵੇ ਕਿ ਇਸ ਤਰ੍ਹਾਂ ਦੇ ਖਰਚ ਨੂੰ ਉਹ ਬਰਦਾਸ਼ਤ ਕਰੇ। ਇਹ ਖਰਚ ਸੈਂਟਰ ਦੇ ਜ਼ਿੰਮੇ ਹੋਵੇ। ਸੈਂਟਰ ਨੂੰ ਚਾਹੀਦਾ ਹੈ ਕਿ ਆਪਣੀ ਜ਼ਿੰਮੇਵਾਰੀ ਤੇ ਸਾਰਾ ਖਰਚ ਦੇਵੇ ਅਤੇ ਆਪਣੇ ਆਪ ਦੇ ਲਵੇ।

ਡਿਪਟੀ ਸਪੀਕਰ ਸਾਹਿਬਾ, ਇਕ ਬੜਾ ਵਡਾ ਮਖੌਲ ਕੀਤਾ ਗਿਆ। ਹਰੀਜਨਾਂ ਨਾਲ ਜਿਹੜਾ ਹਰੀਜਨ ਕਲਿਆਣ ਟੈਕਸ ਲਗਾਇਆ। ਪਿਛਲੇ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਪਿਛਲੇ ਤਿੰਨ ਚਾਰ ਸਾਲਾਂ ਵਿਚ ਇਸ ਸਬੰਧੀ ਕੋਈ ਸਕੀਮ ਹੀ ਨਹੀਂ ਬਣਾ ਸਕੇ। (ਘੰਟੀ) ਹਰੀਜਨਾਂ ਵਾਸਤੇ ਕੋਈ ਫੇਜ਼ਡ ਪ੍ਰੋਗਰਾਮ ਨਹੀਂ ਬਣਿਆ। ਬਜਾਏ ਉਨ੍ਹਾਂ ਨੂੰ ਜ਼ਮੀਨ ਦੇਣ ਦੇ। ਲੋਨ ਦੇਣ ਦੇ ਮੈਂ ਕਹਾਂਗਾ ਕਿ ਕਿਸੇ ਦੂਜੀ ਸੋਸ਼ਲਿਸਟ ਕੰਟਰੀ ਦੀ ਕੋਲੈਬੋਰੇਸ਼ਨ ਨਾਲ ਕੋਈ ਹੈਵੀ ਇੰਡਸਟਰੀ ਲਗਾ ਦਿੱਤੀ ਜਾਵੇ ਜਿਥੇ ਇਸ ਗਲ ਦੀ ਪਾਬੰਦੀ ਹੋਵੇ ਕਿ ਸਿਵਾਏ ਹਰੀਜਨਾਂ ਦੇ ਲੜਕਿਆਂ ਤੇ ਹੋਰ ਕੋਈ ਨਾ ਕੰਮ ਕਰੇ। ਇਸ ਤਰ੍ਹਾਂ ਉਨ੍ਹਾਂ ਨੂੰ ਕੰਮ ਸਿਖਾਇਆ ਜਾਵੇ ਤਾਕਿ ਉਹ ਹਮੇਸ਼ਾ ਲਈ ਜ਼ਿੰਦਗੀ ਵਿਚ ਇਸਟੈਬਲਿਸ਼ ਹੋ ਜਾਣ (ਘੰਟੀ) ਡਿਪਟੀ ਸਪੀਕਰ ਸਾਹਿਬਾ, ਸਾਡੇ ਗਰੁਪ ਵਿਚੋਂ ਕੋਈ ਹੋਰ ਨਹੀ ਬੋਲਣ ਲਗਾ ਮੈਨੂੰ ਹੀ ਬੋਲਣ ਦੀ ਇਜਾਜ਼ਤ ਦੇ ਦਿਉ।

**ਡਿਪਟੀ ਸਪੀਕਰ:**: ਨਹੀਂ ਜੀ, ਹੋਰਨਾਂ ਨੇ ਵੀ ਬੋਲਣਾ ਹੈ, ਬਸ ਹੁਣ ਖਤਮ ਕਰੋ। (No please, others also have to speak. The hon. Member should wind up now.)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਖਤਮ ਹੀ ਕਰਨ ਵਾਲਾ ਹਾਂ। ਦੇਹਾਤਾਂ ਵਿਚ ਮੈਨ-ਪਾਵਰ ਨੂੰ ਕੰਮ ਉਤੇ ਲਗਾਉਣ ਲਈ 9,40,000 ਰੁਪਏ ਦਾ ਇਕ ਪ੍ਰੋਵੀਜ਼ਨ ਕੀਤਾ ਗਿਆ ਹੈ। ਇਸ ਵਿਚ ਦਸਿਆ ਹੈ ਕਿ ਇਹ ਮੱਦ ਪਿਛਲੇ ਬਜਟ ਵਿਚ ਡਿਊ ਟੂ ਓਮਿਸ਼ਨ ਨਹੀਂ ਰਖੀ ਗਈ। ਮੈਂ ਹੈਰਾਨ ਹਾਂ ਕਿ ਇਸ ਸਬੰਧ ਵਿਚ ਕੋਈ ਫੇਜ਼ਡ ਪ੍ਰੋਗਰਾਮ ਨਹੀਂ, ਕੋਈ ਕਲੈਰੀਫੀਕੇਸ਼ਨ ਨਹੀਂ ਦਿੱਤੀ ਗਈ ਕਿ ਕਿਸ ਤਰ੍ਹਾਂ ਦੀਆਂ ਸਕੀਮਾਂ ਹੋਣਗੀਆਂ। (ਘੰਟੀ)

ਡਿਪਟੀ ਸਪੀਕਰ ਸਾਹਿਬਾ, ਮੈਂ ਇਸ ਗਲ ਉਤੇ ਜ਼ੋਰ ਦੇਵਾਂਗਾ ਕਿ ਹੜ੍ਹਾਂ ਦੇ ਮਾਰਿਆ ਹੋਇਆਂ ਨੂੰ ਵਧ ਤੋਂ ਵਧ ਰਿਲੀਫ ਦਿੱਤੀ ਜਾਵੇ। ਖਾਸ ਤੌਰ ਤੇ ਜਿਹੜੀ ਡਰੇਨਾਂ ਦੀ ਐਲਾਈਨਮੈਂਟ ਹੈ ਇਸ ਨੂੰ ਠੀਕ ਕਰਨ ਦੀ ਲੋੜ ਹੈ। ਇਸ ਬਾਰੇ ਸ਼ਾਸਤਰੀ ਜੀ ਨੇ ਜਿਨ੍ਹਾਂ ਨੇ ਮੁਲਕ ਦੀ ਵਾਗਡੋਰ ਸੰਭਾਲੀ ਹੋਈ ਹੈ, ਉਨ੍ਹਾਂ ਨੇ ਵੀ ਕਿਹਾ ਹੈ ਕਿ ਇਸ ਮੁਲਕ ਵਿਚ ਡਰੇਨੇਜ਼ ਸਿਸਟਮ ਬੜਾ ਖਰਾਬ ਹੈ। ਬੜਾ ਡਿਫੈਕਟਿਵ ਹੈ। ਜ਼ਰੂਰੀ ਹੈ ਕਿ ਡਰੇਨਜ਼ ਡਿਪਾਰਟਮੈਂਟ ਨੂੰ ਓਵਰਹਾਲ ਕੀਤਾ ਜਾਵੇ। ਗਲਤ ਅਲਾਈਨਮੈਂਟ ਨਾਲ ਮੁਲਕ ਦਾ ਕਰੋੜਾਂ ਰੁਪਿਆ ਜ਼ਾਇਆ ਹੋਇਆ ਹੈ। ਜਿਵੇਂ ਸਰਦਾਰ ਸੁਰਜੀਤ ਸਿੰਘ ਜੀ ਨੇ ਦਸਿਆ ਹੈ ਕਿ ਗੜਵੀ ਵਿਚ ਗੜਵਾ ਪਾਣ ਦੀ ਕੋਸ਼ਿਸ਼ ਕੀਤੀ ਗਈ ਹੈ। ਛੋਟੀ ਡਰੇਨ ਵਿਚ ਵਡੀ ਡਰੇਨ ਦਾ ਪਾਣੀ ਸੁਟਣ ਨਾਲ ਪੰਜਾਬ ਤਬਾਹ ਹੋ ਰਿਹਾ ਹੈ। (ਘੰਟੀ) ਇਥੇ ਸਾਡੇ ਆਈ. ਪੀ. ਐਮ. ਸਾਹਿਬ ਨੇ ਬਿਆਨ ਦਿੱਤਾ ਸੀ। ਲਸਾੜਾ ਡਰੇਨ ਨੂੰ ਚਾਂਦ ਭਾਨ ਡਰੇਨ ਵਿਚ ਪਾਕੇ ਸਤਲੁਜ ਵਿਚ ਸੁੱਟਿਆ ਜਾਵੇਗਾ। ਦੋਵੇਂ ਡਰੇਨਾਂ ਮੇਰੇ ਹਲਕੇ ਵਿਚੋਂ ਗੁਜ਼ਰਦੀਆਂ ਹਨ। ਇਸ ਨਾਲ ਕਰੋੜਾਂ ਰੁਪਿਆ ਨੁਕਸਾਨ ਹੋਵੇਗਾ ਮੈਂ ਅਰਜ਼ ਕਰਦਾ ਹਾਂ (ਘੰਟੀ) ਕਿ ਠੰਡੇ ਦਿਲ ਨਾਲ ਪੰਜਾਬ ਦੇ ਅਫਸਰਾਂ ਨੂੰ ਮਿਲਕੇ ਗਲਬਾਤ ਕਰਕੇ ਇਸ ਮਸਲੇ ਦਾ ਹਲ ਸੋਚਣਾ ਚਾਹੀਦਾ ਹੈ। ਇਨ੍ਹਾਂ ਲਫਜ਼ਾਂ ਨਾਲ ਆਪਣਾ ਧੰਨਵਾਦ ਕਰਦਾ ਹਾਂ।

**उपाध्यक्षा** : पेश्तर इस के कि मैं किसी और आनरेबल मैम्बर को काल अपान करूं, मुझे कुछ सोचना पड़ेगा । जो कुछ भी चेयर से कहा जाता है वह आप सुनते ही नहीं हैं । जो साहिबान चेयर की इस तरह से परवाह नहीं करेंगे मैं उन को कभी भी काल अपान नहीं किया करूंगी । बाबू बचन सिंह जी ने कहा था कि दस मिनट हर एक के लिए ठीक है । लेकिन बावजूद इस के कि दस मिनट हो जाते हैं और मैं घंटी बजाती हूं, उन से बैठने के लिए रिक्वैस्ट करती हूं मेरी बात को कोई नहीं सुनता और बोलते ही जाते हैं । अगर आप इसी तरह से चेयर को डिफाई करेंगे तो काम कैसे चलेगा । (Before I call upon another hon. member I would like to say something. The hon. members do not listen to what is said from the Chair. Those who would ignore the chair like this will never be called upon by me. Baboo Bachan Singh had said that ten minutes may be given to each member. But in spite of the fact that ten minutes are over and I ring the bell and request the hon. members to resume their seats no body listens to me and goes on speaking. How could we proceed with the business if the hon. members ignore the chair like this.)

**चौधरी मुख्तियार सिंह मलिक** : इस में क्या मुसीबत खड़ी हो रही है । जो बोलना चाहते हैं उन को बोल लेने दीजिए ।

**Deputy Speaker** : Unless the House agrees, I will not proceed further. I will have to apply guillotine at 6·00 p.m. I think nobody should speak for more than five minutes

**Voices** : No, no.

**चौधरी मुख्तियार सिंह मलिक** : कम अज़ कम पन्द्रह मिनट दें । इस के लिए आप एक घंटा सिटिंग को और बढ़ा दें ।

**उपाध्यक्षा** : मैंने रूल्ज़ के मुताबिक चलना है । जैसा कि मैंने अभी अभी कहा छः बजे मोशनज़ को मैंने पुट कर देना है । अगर इस तरह से आप करेंगे तो काम कैसे चलेगा ? आनरेबल मैम्बर ही निज़ाम को नहीं मानेंगे तो और कौन मानेगा ? घड़ी ने तो आगे ही आगे चलते जाना है । जब किसी को स्पीच करने के लिए टाईम दिया जाता है तो पहिले तो दस मिन्ट तक वह बोलते रहते हैं । फिर जब घंटी बजाती हूं या बैठने के लिए कहती हूं तो यह कहते हैं कि बस दो मिनट, दो मिनट । बार बार मेरी रिक्वैस्ट की भी परवाह नहीं की जाती । अगर यही आप की इच्छा है तो मैं कुर्सी छोड़कर चली जाती हूं, आप किसी और को यहां पर बैठा लीजिए और जैसा मर्जी हो कर लीजिए । (I have to proceed according to rules. As I have just said. I would put the motions at 6 O'clock. If the hon. members do not like this how could we proceed ? If they do not follow the rules who else would ? The watch would not stop. When some one is given time to speak, first he goes on speaking for ten minutes. Thereafter when I ring the bell or ask them to resume their seats they go on making requests

[उपाध्यक्षा]

for two minutes more. My request is ignored. If the hon. Members want I would leave the chair and they can determine anyone to occupy the chair and they can do what they like.)

**चौधरी मुख्तियार सिंह मलिक** : एक एक पार्टी के एक एक मैम्बर को पंद्रह पंद्रह मिनट दे दें। जब दस मिनट तक वह बोल ले तो आप घंटी बजा दें और फिर घंटी बजाने के बाद दो तीन मिनट में वह खत्म कर दे।

**उपाध्यक्षा** : आप क्या कहते हैं? अभी अभी आप ने देखा नहीं कि मेरे बार-बार घंटी बजाने के और रिक्वैस्ट करने के बावजूद भी वह ग्यारह मिनट तक बोलते रहे और किसी बात की परवाह नहीं की। (What does the hon. Member say ? Did he not see just now that inspite of repeated bells and my request the Member went on speaking for 11 minutes and did not care for anything?)

**चौधरी मुख्तियार सिंह मलिक** : एक एक ग्रुप के एक एक मैम्बर को इजाजत दे दें, ज्यादा को न दें। ( विघ्न )

**उपाध्यक्षा** : देखिए, मैं उस मैम्बर को बोलने की इजाजत दूंगी जिस पर मुझे इस बात का विश्वास होगा कि वह मेरी बात को मानेंगे। (I would allow only those Members to speak whom I believe that they would obey me.)

**चौधरी नेत राम** : हम आप की आज्ञा का पालन करेंगे।

**उपाध्यक्षा** : तुम तो बिल्कुल नहीं करोगे। (हंसी), खैर, जब मैं घंटी बजाऊंगी मुझे यकीन है कि बोलने वाले मैम्बर साहिब बैठ जाएंगे। (The hon. Member, Chaudhri Net Ram, will not obey me. (Laughter) Any way, I believe that on hearing the bell the hon. Members would resume their seats.)

**कंवर राम पाल सिंह** ( पुंडरी ) : डिप्टी स्पीकर साहिबा, मैं डिमांड नम्बर 13 पर अपने ख्यालात का इजहार करने के लिये खड़ा हुआ हूं। ड्रेनें और फलड्ज़ के बारे में दो दिन तक पूरी डिस्कशन हो चुकी है और अब यह डिमांड हाउस में आई है जिस की वजह से हमें कुछ टाईम मिला है ताकि जो आनरेबल मैम्बर उस वक्त अपने ख्यालात का इज़हार नहीं कर सके, वह अपने विचार हाउस के सामने रख सकें।

फलड्ज़ के आने के क्या क्या कारण हैं, इस सिलसिले में बहुत कुछ कहा जा चुका है। इस के लिये कुछ नेचुरल कलेमिटीज, बारिशों की ज्यादती और कुछ मैन मेड कारण भी हैं। सब से बड़ा कारण बैड प्लैनिंग है। जो हमारे ड्रेनेज डिपार्टमैंट ने इस सम्बन्ध में प्लैनिंग की यह सही नहीं है और उसके भी कई एक कारण हैं। एक तो यह कि ड्रेनेज डिपार्टमैंट ने कभी एक जगह पर एलाईनमैंट की, उसके बाद किसी दूसरी जगह पर कर दी और उसको

छोड़ कर फिर तीसरी जगह पर कर दी। समझ में नहीं आता कि यह इंजिनियर्ज़ ने अपने मैथडज़ के मुताबिक तब्दीलियां कीं या के पीछे कोई पुलिटिकल प्रैशर था। यह बात तो वह अच्छी तरह से जानते होंगे लेकिन एक बात साफ है कि चाहे उन्होंने अपनी प्लैन्ज़ में खुद तब्दीलियां की, सर्वे के मुताबिक किया या किसी और वजह से या पुलिटीकल प्रैशर की वजह से किया, इस सारी बात की जिम्मेदारी उन के कन्धों पर आती है और जो भी इस सम्बन्ध में किसी को कोसता है वह इंजीनियर्ज़ को ही कोसता है क्योंकि आखिर यह काम तो इंजीनियर्ज़ का ही है कि वह सही तौर पर सर्वे करें, सही तौर पर एलाइंनमैंट करें और अपनी सही प्लैन्ज़ के मुताबिक इस सारे काम को करें। बहरहाल, इस सम्बन्ध में मैं एक दो सुजैशंज देना चाहता हूं। ठीक है कि ड्रेनेज डिपार्टमैंट का काम सैटिस्फैक्टरी नहीं है। इस में किसी प्रकार के शको शुबा की बात नहीं है। मेरे ख्याल में फ्लड ज का सब से बड़ा कारण यह है कि हिल्ली एरियाज में जो फारैस्टस होते थे वह फ्लड्ज़ के रास्ते में एक अच्छी खासी रुकावट डालते थे। अब हमारे हिल्ली एरियाज में फारैस्टस की बहुत कमी हो गई है। अगर हिल्ली एरियाज में, जहां जहां अब फारैस्ट कम है, ज्यादा से ज्यादा प्लांटेशन की जाए तो यकीनन वहां की मिट्टी जो बारिश के पानी के साथ बह कर दरियाओं में आकर पड़ती है वह रुक जाएगी। दरियाओं में ज्यादा मिट्टी पड़ने से, आप जानते हैं, सिल्टिंग होती है। मिसाल के तौर पर आप के पास दरियाए घघर है। इस का बैड पहिले की निस्बत तेरह फुट ऊंचा आ गया है। यह सिल्टिंग के ही कारण से है। जाहिर है कि ऐसी हालत में जब कि दरिया का बैड सिल्टिंग की वजह से ऊपर आ गया हो तो जो भी पानी पहाड़ों पर से आएगा वह दरिया के किनारों को तोड़कर बाहिर फैलेगा और आस पास के खेतों को नुक्सान पहुंचाएगा। इसलिए पहिली सुजैशन तो यह है कि इस दरियाओं की सिल्टिंग की तरफ ध्यान दिया जाए। उसके लिये पहाड़ी इलाकों में प्लानटेशन पर ज्यादा से ज्यादा जोर दिया जाए। इस से एक तो यह सिल्टिंग की पराबलम खत्म होगी दूसरे जो हम हर साल वन महोत्सव मनाते हैं हमारा वह उद्देश्य पूरा होगा और तीसरे फ्लड्ज़ की पराबलम काफी हद तक साल्व हो जाएगी।

इस के साथ ही साथ मैं अर्ज़ करना चाहता हूं कि वहां जो वाटर लागिंग हुई है उस के बारे में मेरे एक सवाल के जवाब में गवर्नमैंट ने बताया था कि वहां यह शैलो टियूब वेल्ज़ लगा रहे है और कुछ दूसरी स्कीमें वाटर लोगिंग को दूर करने के लिये चालू कर रहे हैं। तो इस सम्बन्ध में मैं ने अपने हल्के के लिये कुछ शैलो टियूब-वेल्ज़ लगाने के लिये कहा था और मुझे एश्योरेंस दी गई थी कि लगा दिए जाएंगे लेकिन आज तक वहां एक भी शैलो टियब-वैल सरकार की तरफ से नहीं लगाया गया। पुण्डरी एरिया में उकलाना माइनर के साथ काफी एग्रीकल्चरल लैण्ड तबाह हो चुकी है लेकिन वहां से वाटर लौगिंग को दूर करने के लिए आज तक कोई स्टैप नहीं लिया गया। वहां शैलो टियूब-वैल लगाए जाने के लिए हालांकि कहा गया था लेकिन वह नहीं लगाए गए हैं और उस के साथ जो एरिया है वहां आठ फुट से दस फुट तक तकरीबन एक सौ एकड़ जमीन में पानी खड़ा है लेकिन बावजूद इस बात के कि इस पानी को निकालने के डिस्ट्रिक्ट एथारिटीज को एप्रोच किया गया है और वहां गवर्नमैंट को भी कहा गया है वह पानी नहीं निकाला जा रहा और वहीं पर स्टैगनेट कर रहा है हालांकि गवर्नमैंट की यह पालिसी है कि जहां पानी स्टेग-नेट कर रहा हो उस को वह फौरन निकालने की कोशिश करेगी। आज तक वहां पर कोई

[कंवर राम पाल सिंह]

पंम्पिग सेटस नहीं लगाए गए और न ही वहां के लोगों को कोई रिलीफ दिया गया। मैं अर्ज करना चाहता हूं कि अगर वहां पर पंम्पिग सेटस लगा कर उस पानी को न निकाला गया तो वहां की जनता तबाह हो जाएगी। इस लिये मैं मिनिस्टर साहिब से इलतजा करूंगा कि उस पानी को निकालने के लिये जल्दी वहां पंम्पिग सेटस लगाए जाएं।

**श्री मंगल सैन** ( रोहतक ) : डिप्टी स्पीकर साहिबा, जो पोज़ीशन फल्ड ज़ से पंजाब में पैदा हुई है उस के सम्बन्ध में निवेदन करना चाहता हूं। सरकार की लगातार गल्तियों के कारण सारा पंजाब बाढ़ों से तबाह हुआ है और मेरे ज़िला रोहतक के 831 गांव में से 506 गांव इस साल पानी से प्रभावत हुए हैं। हज़ारहा मकान गिर गए हैं। गवर्नमैंट की फिगर्ज़ के मुताबिक 6 हजार मकान तबाह हुए हैं लेकिन डिस्ट्रिक्ट लेवल पर वहां फल्ड कन्ट्रोलिंग अफसर ने जो फिगर्ज़ दी हैं उन के अनुसार 16 हजार मकान या गिरे हैं या टूटे हैं या उन को कुछ नुकसान पहुंचा है। दस करोड़ रुपए की फसलें तबाह हुई हैं और हज़ारों मवेशी मर गए हैं। और, डिप्टी स्पीकर साहिबा, पंजाब सरकार कृपा करते हुए और हरियाणा के मज़बूत किसानों पर रहम करते हुए 29 लाख रुपए वहां पर भेजे हैं और सारे प्रदेश में इस ने 90 लाख खर्च किया है। डिप्टी स्पीकर साहिबा, मैं अपनी होम मिनिस्टर साहिब से अर्ज़ करनी चाहता हूं कि जहां वह पंजाब के मसलों को हल करने में दिन रात जुटे रहते हैं वह यहां पर कह दें कि वह रोहतक ज़िला को फल्ड्ज़ से नहीं बचा सकते हैं और कह दें कि यह काम उन के बस का नहीं है और रोहतक के लहलहाते खेतों को यह बचा नहीं सकते हैं और वहां के जानवर बेचारे जो हज़ारों की तादाद में रोज़ मर रहे हैं उन को यह नहीं बचा सकते हैं। मैं, डिप्टी स्पीकर साहिबा, निवेदन करना चाहता हूं कि किस तरह से मुर्थल और जाली गांव में हज़ार हज़ार मवेशी रोज मर रहे हैं और एग्रीकल्चरल डिपार्टमैंट का या एनीमल हसबेण्डरी के डिपार्टमैंट का कोई आदमी उधर फटका तक नहीं। सातवें महीने में उन के पास इतलाह जाती है और नावें महीने में वहां पहुंचते हैं तो मैं इन से पूछना चाहता हूं कि क्या रास्ते में कोई हिमाले पर्बत आ गया था या कोई समुद्र आ गया था या उन को कोई साम्प सूंग गया था जो वहां दो महीने में पहुंच नहीं पाए और हरियाणा के कीमती पशु जिन से वहां के लोगों को बड़ा स्नेह होता है, और जो गरीब किसानों की दौलत होती है, उन को बचाने की कोई कोशिश नहीं की गई। सरदार प्रताप सिंह कैरों तो कहता था कि वह किसान का बेटा है और उसको किसानों से प्यार है और वह इस तरह से झूठे वायदे किया करता था। अब उस की सरकार तो खत्म हो गई है और अब तो कामरेड साहिब और होम मिनिस्टर साहिब की वज़ारत आ गई है। मैं उन्हें बता देना चाहता हूं कि अब अवाम के सब्र का पैमाना लबरेज़ हो चुका है और इस सरकार की गलतियों से वे अब तंग आ गए हैं और हरियाणा के लोग आप के टुकड़े नहीं चाहते, वह आपकी सिरकियां नहीं चाहते, वह तो चाहते हैं कि वहां जल्दी से लिंक ड्रेन्ज़ बना दी जाएं ताकि फिर उन की तबाही न हो। इस सम्बन्ध में मैं होम मिनिस्टर साहिब को बता देना चाहता हूं कि मेरी यह इनफर्मेशन है कि ड्रेन नम्बर आठ पर जो रेगुलेटर बना है, जो पियाओ मनयारी पर बना है उस को बनाने वाली सुरेन्दर कैरों की फर्म थी जिस ने वहां से सरिये का ट्रक उठवा लिया था और इस के बारे में श्री महिन्दर नाथस्वामी, एस० डी० ओ० ने पुलिस में एक चोरी की रिपोर्ट दर्ज करवाई

थी लेकिन उस पर कोई एक्शन नहीं लिया गया था। रिपोर्ट दर्ज हुई पड़ी है पुलिस वाले डरते थे और चौधरी रणबीर सिंह साहिब चुप रहे क्योंकि यह सरदार प्रताप सिंह कैरों के अहसानों से दबे हुए थे। इसी तरह से वहां स्टोर में से सीमिंट चोरी हो गया और ट्रक जो वह सीमिंट ले जा रहा था पकड़ा गया और क्योंकि ट्रक पकड़ा गया था इस लिये रिपोर्ट दर्ज कराई गई और अगर पकड़ा न जाता तो शायद रिपोर्ट भी दर्ज न कराई जाती। तो, डिप्टी स्पीकर साहिबा, जहां सारा सीमिंट चोरी हो जाए, सरिया चोरी हो जाए, वहां किस तरह के काम की उम्मीद की जा सकती है। खैर, अब तो वह गवर्नमैंट नहीं रही और अब तो इस सरकार से लोगों को कुछ आशायें बन्ध गई हैं और अब तो सरदार प्रताप सिंह के लाडलों के खिलाफ, जिन्हों ने करोड़ों रुपए की दौलत सीमिंट और लोहा चोरी कर कर बनाई है, रोज नए नए मुकदमें दर्ज हो रहें है। मैं इस सम्बन्ध में इस सरकार से पूछता हूं कि क्या एक्शन इस ने इस केस में उन के खिलाफ लिया है।

फिर, डिप्टी स्पीकर साहिबा, अब यह रिलीफ बांटने के लिए वहां तहसीलदार और पटवारी भेजेंगे जो लोगों को वह रिलीफ देंगे जो इन्हों ने मंजूर किया है। जो लोगों के मकान बाढ़ से टूटे हैं वह 1385 के नियम के अनुसार और उस वक्त के जो आर्डर इस सम्बन्ध में हैं उन के अनुसार लोगों को पूरा मुआवजा मिलना चाहिए। वह इस मुआवजे के हकदार हैं। लेकिन जो रिलीफ हमारी सरकार उन लोगों को दे रही है उस पर हंसी आती है। यदि एक मकान दो हजार रुपए का अगर टूट कर गिर गया है, यदि उस के चार कमरे थे और उन में से अगर तीन गिर गए हैं तो यह रिलीफ में उसे 20 रुपए देंगे। यह कोई मामूली रिलीफ नहीं है। आप जरा गौर फर्माएं दो नोट दस दस रुपए के मिलेंगे (हंसी) आप जरा बताएं कि क्या इस रकम से कोई अपना मकान रिपेयर कर सकता है। फिर वह भी किस तरह बांटा जाता है उस को सब भली भान्ति जानते हैं। हमारे जिला में एक अफसर था जो अब तो वहां से तबदील कर दिया गया है वह बड़ी मुद्दत तक अपनी मन मानी चलाता रहा है। कहता तो अपने आप को पिछले चीफ मिनिस्टर का रिश्तेदार था। यह बात परमातमा जाने कि वह उन का रिश्तेदार था या नहीं था लेकिन वह वहां कई सालों तक रोहतक में बैठा रहा हालांकि उस की जान को रोहतक के लोग रो रो कर थक गए थे। यहां से हिदायतें जाती थीं कि जिन लोगों के मकान गिर गए हों उन को सीमिंट दे दिया करो लेकिन बारिश से पहले वह सीमिंट देने का नाम तक नहीं लेता था और बारिश के बाद उस के पास जब लोग सीमिंट के लिये जाते थे तो उन्हें कह दिया करता था कि एक हफता के बाद आना। तब इन्सपैक्टर आएगा वह रिकमेण्ड करेगा तो सीमिंट मिलेगा। और जब इन्सपैकटर आता था तो अगर वह सौ कट्टे रिकमेण्ड करता था तो यह अफसर दो कट्टे दिया करता था। मैं सीमिंट के कट्टे कह रहा हूं आप दूसरे कट्टे न समझ बैठें। (हंसी) इस लिये मैं गवर्नमैंट से कहता हूं कि जो रिलीफ आप देने जा रहे हैं न तो हमें उस से सन्तोष है और न इस के बांटने वाली एजेंसी पर तसल्ली है। आप वहां के लिये सीमिंट का कोटा दीजिए और अनाज के वहां सस्ते डिपो खोले जाएं और यह जो पानी की मुसीबत वहां हर साल आती है इस को दूर किया जाए। और इस काम में आपोजीशन के दोस्तों को भी कानफीडैंस में लें वह आप को पूरा २ सहयोग देंगे। इस का मतलब सिर्फ यह न हो कि आप सिर्फ प्रताप सिंह को मारने के लिए ही इन को साथ लेना चाहते हैं। खैर, मैं इन की आनेस्टी पर डाऊट नहीं करता। इस

[श्री मंगल सैन]

मामले में हम आप को पूरा-पूरा सहयोग देंगे। वैसे गलतियां सरकार की तरफ से थोड़ी नहीं होती, हम इस मामले में उन को भी भूल कर आप का साथ देंगे। हम इन से आडिआलोजीकल डिफरेंसिज़ पर इन के साथ लड़ाई कर लेंगे। इस लिए मैं आपोज़ीशन के दोस्तों की ओर से इन्हें विश्वास दिलाना चाहता हूं कि इस मामले में हम उन के साथ हैं। यह ठीक है कि सरदार प्रताप सिंह कैरों ने एमरजैंसी के वक्त बहुत काम किया लेकिन जिस को देखता था कि वह उस की तबियत के मुताबिक नहीं है उसे तंग रखता था लेकिन बाद में उन से एड़ियां रगड़वा कर पैसे देता था। यह था उस के काम करने का तरीका उस का टैकनीक कि पहले जलील करो बाद में पैसे दे कर दाता और दानी कहलवाओ।

5.00 p.m.

अब ज़रा प्रोविंशलाइज़्ड स्कूलों की हालत को देखें। म्यूनिसिपैलिटियों और ज़िला परिषदों के पास जो प्रोविंशलाइज्ड स्कूल हैं उन की हालत निहायत खसता है। कहीं बिलडिंग नहीं है, कहीं मास्टर नहीं है, कहीं तपड़ी और कहीं पानी पीने के लिये बालटी ले कर स्कूल जाना पड़ता है। रोहतक के तीवड़ी महल्ला और गांधी नगर महल्लों के स्कूलों के बारे में मैं जानता हूं। वहां पर चार तो कमरे हैं और 1300 बच्चे। बिल्कुल ब्लैक होल की याद ताजा हो जाती है। उन मासूमों को जिन्होंने कल को हिन्दोस्तान का नकशा बनाना है, उन मासूमों की तरफ देखें (घंटी) बहुत अच्छा, डिप्टी स्पीकर साहिबा, मैं तो बिल्कुल वफादार बन कर रहना चाहता हूं। मैं अभी एक मिनट में खत्म करता हूं।

गवर्नर साहिब को 1,600 रु० दे रहे हैं। पिछले साहिब को क्योंकि उन की मिडटर्म ट्रांस्फर कर दी, पहले खरीद के लाए.... है तो गवर्नर साहिब की बात मुझे इस के बारे में कुछ नहीं कहना ....

**उपाध्यक्षा**: इसे छोड़ें। (The hon. Member should leave it.)

**श्री मंगल सैन**: मैं ने तो बस यही कहना है कि उन की मिड-टर्म में ट्रांस्फर क्यों की। आखिर कार इस पर 1,600 रु० खर्च कर दिया। यह पैसा आया है अनाज पर टैक्स लगा कर, यात्रा पर टैक्स लगा कर, पैदावार मे टैक्स लगा कर और मरला टैक्स और न जाने कितने किस्म के टैक्स लगा कर यह पैसा आया है। इसको बेरहमी से खर्च करना बहुत बुरा है।

फूड क्राइसिज़ आया। फेयर प्राइस शाप्स खुलीं। उन पर जो आप चीनी बेचते हैं वह आप देखें उस का रंग मेरे से भी खराब है। (हंसी) सफेद चीनी का भाव लेते हैं हैं एक रु० 40 पैसे किलो के और यह चीनी देते हैं जो मैं मेज़ पर रखता हूं। यह पंजाब के लोगों से ज्यादती है। चाहता तो मैं था कि पंडित मोहन लाल जी के सिविल सपलाइज़ के महकमे के बारे कुछ और बातें कहता मगर आप ने घंटी बजा दी तो इतना ही कहता हूं कि यह जो आप का लीगल रीमैम्बरैंसर का महकमा है इस के जरा कान खींचिये यह दफा 80 के नोटिसों को ध्यान में ही नहीं लाता। इतना न कह कर समाप्त करता हूं।

**टिक्का जगजीत सिंह** (नरायणगढ़): डिप्टी स्पीकर साहिबा, यहां पर फ्लड्ज़ और ड्रेनेज़ के बारे में स्पीचिज़ हो रही हैं तो मैं भी कुछ इस सिलसिले में अर्ज़ करना चाहता हूं।

आज यह हालत आम देखने में आ रही है कि जहां कहीं भी ड्रेनेज की स्कीमज चालू हुई है वहां पर नदियों ने मिल कर हजारों बीघे ज़मीन को पानी में डुबा दिया है। इस का कारण

जो सब से बड़ा है वह है कि नैचरल फ्लो रुक गया है। इस लिये यह बहुत जरूरी है कि जितनी भी इस किस्म की स्कीमज़ चलें उन को शुरू करने से पहले मुख्तलिफ महकमों, जैसे कि फारैस्ट डिपार्टमैंट है, ड्रेनेज का महकमा है, ऐग्रीकल्चर और सायल कंजरवेशन का महकमा है, पी. डब्ल्यू० डी० है और जहां मुनासिब हो रेलज़ वगैरह के महकमों में कोआर्डीनेशन हो, स्कीम बनाने से पहले सब मिल कर सोच विचार कर लें तो जो तबाही आज पानी के इक्ट्ठा हो जाने से नज़र आ रही है वह न हो। मैं अपने ही इलाके की मिसाल आप के सामने रखता हूं।

( इस समय माननीय सदस्य अपनी सीट पर लाउडस्पीकर में कोई नुक्स होने के कारण अगली सीट पर आ कर बोलने लगे )

**उपाध्यक्षा** : आप को पता होना चाहिए आप चेयर की परमिशन लेकर ही दूसरी सीट से बोल सकते हैं। (The hon. Member should know that he can speak from the other seat only after taking permission of the Chair.)

**टिक्का जगजीत सिंह** : मेरी सीट पर लाउडस्पीकर काम नहीं कर रहा तो क्या आप की इज़ाज़त है यहां से बोलने की ?

**उपाध्यक्षा** : हां, बोलिये। (Yes, he may speak.)

**टिक्का जगजीत सिंह** : मेरे हलके में टांगरी नदी पर बांध बनाया है। खेड़ा गांव में एक तरफ वह बांध है और दूसरी तरफ सड़क। हालत यह है कि पानी का फ्लो बन्द हो गया है। नतीजा यह है कि सैंकड़ों बीघे ज़मीन पानी के नीचे आ गई है। उस इलाके में पहले कभी फ्लडज नहीं आए थे मगर अब बहुत नुक्सान हुआ है। ज़मीन पानी में डूब गई है, खेती तबाह हो गई है। तो मुख्तलिफ महकमों में को-आर्डीनेशन स्कीम को चालू करने से पहले, निहायत ज़रूरी है। अगर कहीं पर पुल बनाना है तो पहले यह देखा जाना चाहिए कि पानी किस तरफ को जायगा।

फिर सर्वे की बात है। जब सर्वे होती है तो पांच चार जगहों को देखा जाता है। तो इस में भी जो कोरप्ट अमला है उस ने पैसा खाने का तरीका निकाल लिया है। वह किसी जगह पर जा कर कह देते हैं कि यहां से यह सड़क वगैरा निकलेगी चाहे असल में वहां से निकलनी न भी हो। तो मतलब यह है कि जिन की ज़मीन पर इस तरह से असर होना होता है वह लोग उन की मुट्ठी गर्म करें ताकि वह उन को कह सकें कि आप की ज़मीन अब नहीं ली जायगी। इस तरह से पैसे खाने का तरीका उन लोगों ने बना लिया है। इस बुराई को डिस्करेज करना चाहिए।

मुख्तलिफ महकमों में को-आर्डीनेशन बहुत ज़रूरी है। कहीं पर अगर रेलवे को पुल बनाना चाहिए और वह न बनाए तो इस कारण के पानी आ जाता है और सैंकड़ों एकड़ ज़मीन खराब हो जाती है। बड़ी मुसीबत हो जाती है। दूसरी तरफ.....

**श्री उपाध्यक्षा** : क्या यह आप की मेडन स्पीच है ? (Is it the maiden speech of the hon. Member ?)

**टिक्का जगजीत सिंह** : नहीं जी। फिर जो नदियां सिल्ट अप हो जाती हैं उन के बैड्ज़ की खुदाई की जानी चाहिए। ऐसा करने से ही कुछ बहुत सारी ज़मीन बाढ़ों से बचाई जा सकती है। मेरे हलके में ऐसी दो तीन नदियां हैं जिन के पानी से सैकड़ों एकड़ भूमि बचाई जा सकती है। खेती बचाई जा सकती है। (विघ्न) इस लिये यह बड़ा जरूरी है कि उन के बैडज़ की खुदाई की जाए।

एक और बात है कि इस बारे में भी पहले ही गौर किया जाना चाहिए कि सैंडी सायल जो है उस के बारे में पहले कहते हैं कि इस स्कीम के नीचे तीन किले ज़मीन आएगी मगर जब वह स्कीम चालू होती है, ड्रेन बनती है तो वह आठ किले में फैल जाती है और नई नदियां बन जाती है। (घंटी) तो ऐसी सारी बातों का पहले ख्याल किया जाना चाहिए।

**ਕਾਮਰੇਡ ਮੱਖਣ ਸਿੰਘ ਤਰਸਿੱਕਾ** (ਜੰਡਿਆਲਾ) : ਡਿਪਟੀ ਸਪੀਕਰ ਸਾਹਬਾ, ਮੈਂ ਆਪ ਦਾ ਮਸ਼-ਕੂਰ ਹਾਂ ਕਿ ਆਪਨੇ ਮੈਨੂੰ 10 ਮਿੰਟ ਦਾ ਸਮਾਂ ਦਿੱਤਾ ਹੈ।

**Deputy Speaker** : You have only five minutes to speak.

**ਕਾਮਰੇਡ ਮੱਖਣ ਸਿੰਘ ਤਰਸਿਕਾ** : ਬਹੁਤ ਹੱਛਾ ਜੀ। ਤੁਸੀਂ ਬੜੀਆਂ ਬੰਦਸ਼ਾਂ ਲਾ ਰਹੇ ਹੋ ਇਸ ਲਈ ਮੈਂ ਸਿਰਫ ਦੋ ਮੱਦਾਂ ਪੁਲਿਸ ਅਤੇ ਜਨਰਲ ਐਡਮਿਨਿਸਟ੍ਰੇਸ਼ਨ ਬਾਰੇ ਹੀ ਹੋਮ ਮਨਿਸਟਰ ਸਾਹਿਬ ਨੂੰ ਕੁਝ ਕਹਾਂਗਾ। ਇਨ੍ਹਾਂ ਮਦਾਂ ਵਾਸਤੇ 28,210 ਅਤੇ 71, 15, 900 ਰੁਪਏ ਰਖਿਆ ਗਿਆ ਹੈ। ਮੈਂ ਇਨ੍ਹਾਂ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ ਅਤੇ ਹੋਮ ਮਨਿਸਟਰ ਅਗੇ ਬੇਨਤੀ ਕਰਦਾ ਹਾਂ ਕ ਜਿਸ ਤਰ੍ਹਾਂ ਹੁਣ ਤਾਂਈਂ ਪੁਲਿਸ ਰਾਜ ਚਲਿਆ ਆਇਆ ਹੈ ਤੁਸੀਂ ਕਿਹਾ ਸੀ ਕਿ ਇਸ ਨੂੰ ਬਦਲਣ ਦੀ ਕੋਸ਼ਿਸ਼ ਕਰਾਂਗੇ ਪਰ ਇਸ ਤਰ੍ਹਾਂ ਦਾ ਕੋਈ ਹਲ ਨਜ਼ਰ ਨਹੀਂ ਆਉਂਦਾ ਅਸੀਂ ਇਸ ਸਰਕਾਰ ਨੂੰ ਲਿਆਉਣ ਲਈ ਐਕਟਿਵਲੀ ਕੰਮ ਕੀਤਾ, ਜੁਤੀਆਂ ਖਾਦੀਆਂ 13 ਮਹੀਨੇ ਕੈਦ ਕਟੀ, ਬੇਲ ਤਕ ਨਾ ਹੋਈ ਅਤੇ ਆਪ ਨੂੰ ਇਥੇ ਬਿਠਾਇਆ। ਤੇ ਜੇ ਹੁਣ ਤੁਸੀਂ ਇਥੇ ਬੈਠੇ ਰਹਿਣਾ ਹੈ ਤਾਂ ਜ਼ਰਾ ਖਿਆਲ ਨਾਲ ਚਲੋ। ਸਾਡੇ ਸਰਦਾਰ ਨੇ ਤਾਂ ਤੁਹਾਨੂੰ ਪਤਾ ਹੈ ਐਡਮਿਨਿਸਟ੍ਰੇਸ਼ਨ ਵਿਚ ਬਹੁਤ ਦਖਲ ਦਿੱਤਾ ਹੈ।

ਆਪ ਦਖਲ ਦੇਕੇ ਪੰਜਾਬ ਵਿਚ 250 ਇਨਸਪੈਕਟਰਾਂ ਤੇ ਡੀ. ਐਸ. ਪੀਆਂ ਨੂੰ ਪ੍ਰੋਮੋਟ ਕਰ ਗਿਆ ਹੈ ਇਨ੍ਹਾਂ ਪਿਛਲੇ 6 ਮਹਿਨਿਆਂ ਵਿਚ। ਇਹ ਉਹ ਆਦਮੀ ਸਨ ਜੋ ਉਸ ਦੀ ਆਪਣੀ ਮਰਜ਼ੀ ਦੇ ਸਨ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਅਫਸਰਾਂ ਦੀ ਹਿਸਟਰੀ ਨੂੰ ਦੇਖ ਲਿਆ ਜਾਵੇ। ਇਨ੍ਹਾਂ ਨੇ ਪਿਛਲੇ ਤਿੰਨ ਸਾਲਾਂ ਦੀਆਂ ਹਿਸਟਰੀ ਸ਼ੀਟਾਂ ਨੂੰ ਮੁੜ ਕੇ ਲਿਖਵਾ ਲਿਆ ਅਤੇ ਇਸ ਬੇਸਿਜ਼ ਤੇ ਡੀ. ਐਸ. ਪੀ. ਐਸ. ਪੀ ਅਤੇ ਇਨਸਪੈਕਟਰਾਂ ਦੀਆਂ ਤਕਰਰੀਆਂ ਕਰ ਦਿੱਤੀਆਂ ਗਈਆਂ। ਜੇਕਰ ਇਨ੍ਹਾਂ ਦੀ ਪਿਛਲੇ ਤਿੰਨ ਸਾਲਾਂ ਦੀ ਹਿਸਟਰੀ ਤੋਂ ਪਹਿਲਾਂ ਦੀ ਹਿਸਟਰੀ ਸ਼ੀਟ ਵੇਖੋ ਤਾਂ, ਡਿਪਟੀ ਸਪੀਕਰ ਸਾਹਿਬਾ, ਤੁਸੀਂ ਹੈਰਾਨ ਹੋ ਜਾਉ। ਮੈਂ ਤਾਂ ਸਰਕਾਰ ਨੂੰ ਚਿਤਾਵਨੀ ਦੇਣਾ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਹੋਰ ਢਾਈ ਸਾਲ ਤਕ ਰਾਜ ਇਸ ਪੰਜਾਬ ਤੇ ਕਰਨਾ ਹੈ ਤਾਂ ਇਸ ਲਈ ਇਕ ਅਲਗ ਬੋਰਡ ਬਣਾ ਦਿਉ ਤਾਂ ਜੋ ਉਹ ਵੇਖੇ ਕਿ ਜਾਂਦੇ ਚੀਫ ਮਨਿਸਟਰ ਕੀ ਕਰ ਗਿਆ ਹੈ ਅਤੇ ਜਿਨ੍ਹਾਂ ਦੀ ਹਿਸਟਰੀ ਸ਼ੀਟ ਠੀਕ ਨਹੀਂ ਉਨ੍ਹਾਂ ਨੂੰ ਕੱਢ ਦਿਉ। ਤਾਂ ਹੀ ਤੁਸੀਂ ਬਚ ਸਕੋਗੇ, ਨਹੀਂ ਤਾਂ ਇਹ ਢਾਈ ਸਾਲ ਵੀ ਕਢਣੇ ਤੁਹਾਡੇ ਲਈ ਇਹੋ ਜਿਹੇ ਅਫਸਰ ਔਖੇ ਕਰ ਦੇਣਗੇ। ਸਾਡੇ ਤੇ ਭਰੋਸਾ ਕਰੋ ਪਰ ਅਜਿਹੇ ਅਫਸਰਾਂ ਤੇ ਤੁਸੀਂ ਭਰੋਸਾ ਕੀਤਾ ਤਾਂ ਤੁਸੀਂ ਅੱਜ ਵੀ ਨਹੀਂ ਤੇ ਕੱਲ੍ਹ ਵੀ ਨਹੀਂ। (ਹਾਸਾ)

**ਡਿਪਟੀ ਸਪੀਕਰ**: ਜੇਕਰ ਸਰਕਾਰ ਤੁਹਾਡੇ ਤੇ ਭਰੋਸਾ ਕਰਕੇ ਚਲੇਗੀ ਤਾਂ ਸਰਕਾਰ ਅਜ ਵੀ ਨਹੀਂ ਤੇ ਕਲ ਵੀ ਨਹੀਂ। (ਹਾਸਾ) (If the Government relies upon you it will be no more.) (*Laughter*)

**ਕਾਮਰੇਡ ਮਖੱਣ ਸਿੰਘ ਤਰਸਿੱਕਾ**: ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਸਰਕਾਰ ਨੂੰ ਕਿਹਾ ਹੈ ਕਿ ਉਹ ਸਾਡੇ ਤੇ ਭਰੋਸਾ ਨਾ ਕਰੇ ਪਰ ਮੈਂ ਇਹ ਕਹਾਂਗਾ ਕਿ ਜੇਕਰ ਸਾਡੇ ਤੇ ਭਰੋਸਾ ਨਹੀਂ ਕਰਨਾ ਤਾਂ ਅਜਿਹੇ ਅਫਸਰਾਂ ਤੇ ਵੀ ਭਰੋਸਾ ਨਹੀਂ ਕਰਨਾ ਚਾਹੀਦਾ, ਨਹੀਂ ਤਾਂ ਕੱਖ ਨਹੀਂ ਰਹਿਣਾ। ਇਸ ਦਾ ਕਾਰਨ ਕੀ ਹੈ? ਇਹ ਤੁਹਾਡੇ ਸਾਹਮਣੇ ਹੀ ਹੈ ਕਿ ਕਿਸ ਤਰ੍ਹਾਂ ਦੇ ਝੂਠੇ ਮੁਕਦਮੇਂ ਇਨ੍ਹਾਂ ਅਫਸਰਾਂ ਨੇ ਬਣਾਏ। ਮੈਂ ਸਾਰੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ। ਜਲੰਧਰ ਵਿਚ ਇਕ ਸਿਆਸੀ ਵਰਕਰ ਤੇ ਤਿੰਨ ਝੂਠੇ ਮੁਕਦਮੇ ਬਣਾਏ ਅਤੇ ਐਫ. ਆਈ. ਆਰ. ਨੰਬਰ ਹਨ 506, 561 ਤੇ 680। ਇਹ 1953 ਵਿਚ ਦਰਜ ਕੀਤੇ ਗਏ ਸਨ ਪਰ ਸੈਸ਼ਨ ਜਜ ਜਲੰਧਰ ਨੇ ਇਹ ਫੈਸਲਾ ਦਿੱਤਾ ਕਿ ਇਹ ਤਿੰਨੇ ਹੀ ਝੂਠੇ ਕੇਸ ਬਣਾਏ ਗਏ ਸਨ। ਇਹ ਸਰਦਾਰ ਨਰਿੰਜਨ ਸਿੰਘ ਦਾ ਕੇਸ ਸੀ। ਉਸ ਨੇ ਹੁਣ ਇਸ ਸਰਕਾਰ ਪਾਸੋਂ ਇਕ ਲੱਖ ਰੁਪਏ ਦੇ ਡੈਮੇ ਦਾ ਦਾਅਵਾ ਕਰ ਦਿੱਤਾ ਹੈ। ਸਰਦਾਰ ਕੈਰੋਂ ਦੇ ਪਾਪ ਸਰਦਾਰ ਦਰਬਾਰਾ ਸਿੰਘ ਨੂੰ ਧੋਣੇ ਪੈ ਰਹੇ ਹਨ। ਪਾਪ ਉਹ ਕਰੇ ਤੇ ਪੈਸੇ ਸਰਦਾਰ ਦਰਬਾਰਾ ਸਿੰਘ ਭਰੇ। (ਹਾਸਾ)

ਮੈਂ, ਡਿਪਟੀ ਸਪੀਕਰ ਸਾਹਿਬਾ, ਇੱਕ ਚਿੱਠੀ ਜੋ ਬਹੁਤ ਜ਼ਰੂਰੀ ਹੈ ਅਤੇ ਜੋ ਇਸ ਸੂਬੇ ਦੀ ਐਡਮਿਨਿਸਟਰੇਸ਼ਨ ਨੂੰ ਓਵਰਹਾਲ ਕਰਨ ਵਾਲੀ ਹੈ ਇਥੇ ਪੇਸ਼ ਕਰਦਾ ਹਾਂ। ਇਹ ਚਿੱਠੀ ਇਕ ਪੁਲਿਸ ਅਫਸਰ ਦੀ ਹੈ ਜਿਸ ਨੂੰ ਰੀਟਾਇਰ ਹੋਇਆਂ ਬਹੁਤ ਚਿਰ ਨਹੀਂ ਹੋਇਆ, ਕੁਝ ਮਹੀਨੇ ਹੀ ਹੋਏ ਹਨ।

**ਡਿਪਟੀ ਸਪੀਕਰ**: ਇਹ ਚਿੱਠੀ ਤੁਹਾਨੂੰ ਇਥੇ ਪੜ੍ਹਨ ਦੀ ਇਜਾਜ਼ਤ ਨਹੀਂ ਤੁਸੀਂ ਇਸ ਨੂੰ ਮੇਜ਼ ਤੇ ਰੱਖ ਦਿਉ। (The hon. Member is not allowed to read out the letter here. He should place it on the Table.)

**ਕਾਮਰੇਡ ਮੱਖਣ ਸਿੰਘ ਤਰਸਿੱਕਾ**: ਮੈਂ ਸਾਰੀ ਚਿੱਠੀ ਨਹੀਂ ਪੜ੍ਹਦਾ, ਮੈਂ ਤਾਂ ਇਸ ਦੇ ਮੋਟੇ ਪੁਆਇੰਟਸ ਦੱਸ ਕੇ ਇਸ ਨੂੰ ਹਾਊਸ ਦੀ ਮੇਜ਼ ਤੇ ਰਖ ਦਿਆਂਗਾ। ਇਹ ਚਿੱਠੀ ਇਸ ਸਰਕਾਰ ਨੂੰ, ਸਾਡੇ ਚੀਫ ਮਨਿਸਟਰ ਅਤੇ ਹੋਮ ਮਨਿਸਟਰ ਪਾਸ, ਗਈ ਹੋਈ ਹੈ ਅਤੇ ਮੇਰੇ ਪਾਸ ਤਾਂ ਇਸ ਦੀ ਇਕ ਕਾਪੀ ਹੈ। ਇਹ ਸਰਦਾਰ ਸਰਦਾਰਾ ਸਿੰਘ, ਏ. ਐਸ ਆਈ. ਰੀਟਾਇਰਡ ਵਲੋਂ ਹੈ ਅਤੇ ਸਰਦਾਰ ਦਰਬਾਰਾ ਸਿੰਘ ਅਤੇ ਕਾਮਰੇਡ ਰਾਮ ਕਿਸ਼ਨ ਵਲ ਲਿੱਖੀ ਹੋਈ ਹੈ। ਮੈਂ ਇਸ ਬਾਰੇ ਆਪਣੀ ਇਕ ਐਡਜਰਨਮੈਂਟ ਮੋਸ਼ਨ ਵਿਚ ਵੀ ਜ਼ਿਕਰ ਕੀਤਾ ਸੀ ਕਿ ਪੁਲਿਸ ਦੇ ਮਹਿਕਮੇ ਵਿਚ ਤੁਸੀਂ ਇਕ ਭਾਰੀ ਫੌਜ ਸਮਗਲਰਾਂ ਦੀ ਭਰ ਲਈ ਹੈ ਜਿਨ੍ਹਾਂ ਨੇ ਲੱਖਾਂ ਰੁਪਏ ਦੀ ਜਾਇਦਾਦ ਬਣਾ ਲਈ ਹੈ। ਜੇਕਰ ਅਜਿਹੇ ਅਫਸਰਾਂ ਦੀ ਲਿਸਟ ਚਾਹੀਦੀ ਹੈ ਤਾਂ ਮੈਂ ਚੀਫ ਮਨਿਸਟਰ ਨੂੰ ਕਿਹਾ ਸੀ ਕਿ ਮੇਰੇ ਪਾਸੋਂ ਲਉ ਤੇ ਜੇਕਰ ਹੋਰ ਸਬੂਤ ਚਾਹੀਦਾ ਹੈ ਤਾਂ ਮੇਰੇ ਨਾਲ ਜੀਪ ਤੇ ਬੈਠੋ ਤੇ ਮੈਂ ਤੁਹਾਨੂੰ ਵਿਖਾ ਦਿੰਦਾ ਹਾਂ ਕਿ ਕਰੋੜਾਂ ਰੁਪਏ ਦਾ ਮਾਲ ਸਮਗਲ ਕੀਤਾ ਹੋਇਆ ਕਿਥੇ ਕਿਥੇ ਅਤੇ ਕਿਸ ਕਿਸ ਅਫਸਰ ਪਾਸ ਪਿਆ ਹੋਇਆ ਹੈ। ਪਰ ਇਸ ਚਿੱਠੀ ਤੇ ਅਜੇ ਤਕ ਕੋਈ ਅਮਲ ਨਹੀਂ ਕੀਤਾ ਗਿਆ। ਇਸ ਚਿੱਠੀ ਵਿਚ ਸਾਫ ਲਿਖਿਆ ਹੋਇਆ ਹੈ ਕਿ ਡੀ. ਆਈ. ਜੀ. ਦੀ ਕੋਠੀ ਵਿਚ ਮਾਲ ਜਾਂਦਾ ਰਿਹਾ ਅਤੇ ਸਮਗਲ ਕੀਤਾ ਮਾਲ ਚੀਫ ਸੈਕਟਰੀ ਸਰਦਾਰ ਗਿਆਨ ਸਿੰਘ ਕਾਹਲੋਂ ਦੀ ਕੋਠੀ ਵਿਚ ਜਾਂਦਾ ਰਿਹਾ। ਜੇਕਰ ਇਹ ਹਾਲ ਇਸ ਐਡਮਿਨਿਸਟਰੇਸ਼ਨ ਦਾ ਹੋਵੇ ਤਾਂ ਪੰਜਾਬ ਦੀ ਕੀ ਹਾਲਤ ਹੋਵੇਗੀ? ਪੁਲਿਸ ਅਫਸਰ ਨੀਚੇ ਤੋਂ ਲੈ ਕੇ ਆਖ਼ਿਰ ਤਕ ਆਪ ਸਮਗਲ ਕਰਦੇ ਰਹੇ ਹਨ। (ਵਿਘਨ) ਮੈਂ ਇਸ *ਚਿੱਠੀ ਨੂੰ ਹਾਊਸ ਦੀ ਮੇਜ਼ ਤੇ ਰਖਦਾ ਹਾਂ ਤਾਂ ਜੋ ਇਹ ਇਸ ਹਾਊਸ ਦੀ ਮਲਕੀਅਤ ਬਣੇ। ਮੈਂ ਇਸ ਦੇ ਨਾਲ ਹੀ ਕਾਂਗਰਸੀ ਦੋਸਤਾਂ ਨੂੰ ਕਹਾਂਗਾ ਕਿ ਉਹ ਇਸ ਚਿੱਠੀ

*Placed in the Library.

[ਕਾਮਰੇਡ ਮਖੱਣ ਸਿੰਘ ਤਰਸਿੱਕਾ]

ਨੂੰ ਪੜ੍ਹਨ ਤਾਂ ਜੋ ਉਨ੍ਹਾਂ ਨੂੰ ਪਤਾ ਲਗ ਸਕੇ ਕਿ ਕਿਸ ਤਰ੍ਹਾਂ ਦੇ ਪੁਲਿਸ ਵਿਚ ਅਫਸਰ ਹਨ ਜੋ ਸਮਗਲਿੰਗ ਆਪ ਕਰਦੇ ਰਹੇ ਹਨ। ਸਰਦਾਰਾ ਸਿੰਘ ਏ. ਐਸ. ਆਈ. ਦੀ ਚਿੱਠੀ ਵਿਚ ਸਿਧਾ ਇਸ ਗਲ ਦਾ ਜ਼ਿਕਰ ਹੈ ਕਿ ਡੀ. ਆਈ. ਜੀ. ਆਈ. ਜੀ. ਨੇ ਸਿਧੀ ਸਮਗਲਿੰਗ ਕੀਤੀ, ਪਾਕਿਸਤਾਨ ਤੋਂ ਸੋਨਾ ਅਤੇ ਬਾਕੀ ਦਾ ਸਾਮਾਨ ਲਿਆਂਦਾ। ਇਸ ਸਾਰੀ ਚਿਠੀ ਨੂੰ ਪੜ੍ਹ ਕੇ ਤੁਹਾਡੀਆਂ ਅਖਾਂ ਖੁਲ੍ਹ ਜਾਣਗੀਆਂ ਕਿ ਇੰਨੇ ਭੈੜੇ ਅਫਸਰ ਜਿਸ ਮਹਿਕਮੇ ਵਿਚ ਰਖੇ ਹੋਏ ਹੋਣ ਉਸ ਮਹਿਕਮੇ ਦਾ ਕੀ ਹਾਲ ਹੋ ਸਕਦਾ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬਾ, ਮੈਂ ਤੁਹਾਡੇ ਰਾਹੀਂ ਇਹ ਚਿਠੀ ਹਾਊਸ ਦੀ ਮੇਜ਼ ਤੇ ਰਖਦਾ ਹਾਂ ਇਸ ਦੇ ਨਾਲ, ਮੈਂ ਇਸ ਗਲ ਤੇ ਜ਼ੋਰ ਦੇਵਾਂਗਾ, ਕਿ ਹੋਮ ਮਿਨਿਸਟਰ ਸਾਹਿਬ, ਆਪਣੀ ਤਕਰੀਰ ਵਿਚ ਦੇਣ ਕਿ ਇਸ ਸਬੰਧ ਵਿਚ ਇਨ੍ਹਾਂ ਨੇ ਹੁਣ ਤਕ ਕੀ ਕਾਰਵਾਈ ਕੀਤੀ ਹੈ ਅਤੇ ਕੀ ਅਜਿਹੇ ਅਫਸਰਾਂ ਜਿਨ੍ਹਾਂ ਨੇ ਸਿਆਸੀ ਝੂਠੇ ਮੁਕਦਮੇਂ ਬਣਾਏ, ਮੈਂ ਆਪਣੇ ਮੁਕਦਮਿਆਂ ਦੀ ਗਲ ਨਹੀਂ ਕਰਦਾ ਜਿਹੜੇ ਉਨ੍ਹਾਂ ਨੇ ਮੇਰੇ ਖਿਲਾਫ ਬਣਵਾਏ, ਅਤੇ ਇਸ ਤਰ੍ਹਾਂ ਦੀ ਖੁਲੀ ਸਮਗਲਿੰਗ ਕਰਦੇ ਰਹੇ, ਉਨ੍ਹਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ ਅਤੇ ਕਦੋਂ ਤਕ ਇਨ੍ਹਾਂ ਅਫਸਰਾਂ ਨੂੰ ਇਸ ਮਹਿਕਮੇਂ ਵਿਚੋਂ ਕਢ ਕੇ ਐਡਮਿਨਿਸਟ੍ਰੇਸ਼ਨ ਨੂੰ ਸਾਫ ਕੀਤਾ ਜਾਵੇਗਾ ?

**श्री सुरेन्द्र नाथ गौतम** (ऊना) : आज हमारे सामने, डिप्टी स्पीकर साहिबा, एप्रोप्रिएशन बिल है। मैं इस के बारे में जनर्ल एडमिनिस्ट्रेशन की तरफ सरकार का ध्यान दिलाना चाहता हूं। सरकार ने साढ़े बारह पर सैंट चन्डीगढ़ में मुलाजमों को दिया है मैं इस के लिए सरकार को बधाई देता हूं। साथ ही साथ, डिप्टी स्पीकर साहिबा, मैं यह अर्ज़ करना चाहता हूं कि अपने अपने ख्यालात का इज़हार यहां पर मेम्बरान ने किया है और मैं भी चाहता कि क्लास 3 और 4 के मुलाजमों के अलाऊंसों को बढ़ाया जाए और कम से कम तनखाह 100 रुपया माहवार कर दी जाए। जैसा कि चीफ मिनिस्टर साहिब ने एलान किया है उन्होंने कहा था कि थोड़े अर्सा में हर छोटे मुलाजम की तनखाह 100 रुपया माहवार कर दी जाएगी।

इस के साथ ही मैं सरकार की तवजो इस बात की तरफ दिलाना चाहता हूं कि हिल्ली एरिया के अन्दर साढे बारह पर सैंट अलाऊंस सरकार की तरफ से मनजूर किया गया है लेकिन यह सारे इलाकों में नहीं दिया जा रहा है। मेरे हल्का तासील ऊना में 5 ब्लाक हैं और पांचों ही हिल्ली एरिया में आते हैं लेकिन अफसोस की बात है कि आनन्दपुर साहिब के ब्लाक में यह अलाऊंस नहीं दिया जा रहा है हालांकि वह इलाका भी हिल्ली ऐरिया में शामिल है। मैं ने पिछली बार भी इस सरकार से प्रार्थना की थी कि इस तरह की डिसपैरेटी नहीं होनी चाहिए। एक ही ज़िला हो एक ही तहसील हो और सारा इलाका हिल्ली ऐरिया में हो और फिर अलाऊंस आनन्दपुर ब्लाक को न दिया जाए यह अच्छी बात नहीं है। मैं ने एक सवाल पूछा था जिसके बारे में चीफ मिनिस्टर ने जवाब दिया —

> "The employees stationed at Anandpur Sahib are not being given hill compensatory allowance as the conditions prevalent here are different from the four blocks in Una Tahsil where this allowance is being given."

चीफ मिनिस्टर साहिब की तरफ से जो जवाब आया है वह मैं ने पढ़ कर सुनाया है। इस जवाब से इस इलाके के लोगों में बड़ी भारी तशवीश है और वह इस भारी डिस्पैरेटी को महसूस करते हैं कि एक ही ब्लाक में दरिया के एक तरफ तो मुलाज़मों को साढ़े बारां परसैंट अलाऊंस मिल रहा है और दरिया को अबूर करके रहने वाले मुलाज़मों को नहीं दिया जा रहा। पिछले दिनों मैं ने एक सवाल लिख कर दिया था

कि यह शाक रह गया है तो उन्होंने फरमाया था कि सरकार गौर करेगी। लेकिन यह जो जवाब आया है इसको पढ़ कर हैरानी होती है। मैं आनरेबल होम मिनिस्टर की खिदमत में अर्ज़ करना चाहता हूं कि जहां पर हम सोशलिज़म लाना चाहते हैं और आम लोगों की ज़िन्दगी का म्यार ऊंचा करना चाहते हैं तो लोगों में से यह भावना दूर होनी चाहिए कि मुलाज़मों में डिसपैरेटी की जाए। (विघ्न) . . . मैं खत्म ही करना चाहता हूं।

इस के बाद एक डीमांड 13 में एक लाख 80 हजार रुपया रखा गया है ड्रेनेज और फलड कन्ट्रोल के लिए। यह तमाम का तमाम रुपया फलड वाले ऐरिया में खर्च होगा। मेरी तासील में स्वान नदी है जिस से हर साल बहुत इलाका तबाह होता है उसकी तरफ सरकार ने ध्यान नहीं दिया। मैं ने एक क्वैसचन दिया था कि 1963-64 की स्कीमों को इम्पलीमैंट किया जाए तो कि इस इलाके को तबाही से बचाया जाए।

**बाबू बचन सिंह** (लुधियाना, उत्तर) : डिप्टी स्पीकर साहिबा, 20 तारीख को गालबन, लुधियाना में तकरीर करते हुये श्री प्रबोध चन्द्र, ऐजुकेशन मनिस्टर ने एक बड़े ही मारके की बात कही है। उनको जैनियों ने एक फंक्शन पर बुलाया था। वहां पर उन को यह कहा गया कि जो आप अंडों वाली स्कीम पंजाब के स्कूलों में लागू करना चाहते हैं, यह हमारे धर्म के उलट है। इस पर उन्होंने पुरानी मिनिस्टरी जैसा जवाब टाल मटोल का दिया कि हमारे पास तो इतने पैसे ही नहीं हैं कि हम बच्चों को अंडे दे सकें। इस लिये आपको कोई खतरा नहीं है। लेकिन जब मैं सप्लीमैंटरी डिमांड पढ़ रहा था . . . . . .

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਸਰਦਾਰ ਅਜਮੇਰ ਸਿੰਘ ਮਨਿਸਟਰ ਦੀ ਕੁਰਸੀ ਤੇ ਬੈਠੇ ਹੋਏ ਹਨ।

**Deputy Speaker** : This is no point of order.

**बाबू बचन सिंह** : डिप्टी स्पीकर साहिबा, मुझे बड़ी हैरानी हुई इस बात पर जब इस गपुटेनशन के मुताल्लिक मैं ने देखा कि डिमांड नं. 12 में कुरपशन के लिये 15 लाख रुपये की मांग की जा रही है। कहा यह जा रहा है कि इस मुलक में खुराक की बड़ी शर्टिज है, मिलच कैटल को भी हम ने डीवैलप करना है। इस लिये सब से अच्छा काम मुरगी पालने का ही है जो 12 हफ़्तों में 3 पौंड से ज्यादा वजन का मीट हो सकता है। अगर सूबे की आबादी के मुताबिक देखें, हमारे सूबे की आबादी दो करोड़ है। अगर हम एक करोड़ अंडे पैदा करने लग जायें तो हम 50 हजार आदमियों के लिये खुराक पैदा करने में सफल हो जायेंगे। यह बिलकुल इस तरह की बातें हैं जो लपोट संख किया करते हैं।

**ਸਰਦਾਰ ਹਰਚੰਦ ਸਿੰਘ** : ਕੀ ਲਫਜ਼ ਲਪੋਟ ਸੰਖ ਪਾਰਲੀਮੈਂਟਰੀ ਹੈ।

**बाबू बचन सिंह**: Yes, it is parliamentary. तो मैं इस सिलसिले में अर्ज़ करनी चाहता हूं कि अगर कोई आदमी यह सवाल कर दे कि महंगाई के ज़माना में पोलटरी फार्मिग फायदे में है तो मैं उसका शागिरद बनने के लिये तैयार हूं। आजकल 65 रुपये कुयंटल मक्की बिकती है और दूसरी तमाम खुराक की चीजें भी महंगी हो गई हैं। लोगों को मक्की, जवार, बाजरे का आटा खाने के लिये मिलता है, कनक का आटा ही नहीं मिलता यहां तो वह बातें हो रही है जो किसी वक्त फ्रांस की मलका के महद में हुआ करती थीं। एक दफा फ्रांस के मज़दूरों ने मलका के महलो के साहमने रोटी की मांग पर मुज़ाहरा किया।

[बाबू बचन सिंह]

मलका ने पूछा कि यह किस बात का मुज़ाहरा करते हैं। उस के मुलाजमों ने बताया कि यह रोटी की मांग करते हैं। तो उस वक्त मलका ने यह जवाब दिया कि अगर रोटी नहीं मिलती तो यह केक क्यों नहीं खाते। लोगों को तो जवार, बाजरा और चनों का आटा नहीं मिलता और यह पैदा करने जा रहे हैं अंडे मैं अर्ज़ करूं कि इस सूबे में पोलटरी बिलकुल अनइक्नामिकल साबत हुई है। जिन्होंने पंजाब में पोलटरी का काम किया है वह बिल्कुल बरबाद हो गये हैं।

**ਸਰਦਾਰ ਹਰਚੰਦ ਸਿਘ:** ਪੰਜ ਮਿੰਟ ਹੋ ਗਏ ਹਨ ਜੀ।

(इस पर आनरेबल मैम्बर चुप हो गये और अपनी सीट पर बैठ गये।)

**चौधरी नेत राम** (हिसार, सदर) : यह जो एप्राप्रीएशन बिल इस वक्त ज़ेरे बहस है मैं इस पर बोलते हुये आपके द्वारा अर्ज़ करना चाहता हूं कि यह 11 करोड़ रुपये की मांग है जो आज हम देने जा रहे है। इस में 7,84,00,000 तो दिहाती और शहरी इलाका की इमदाद के लिये रखा गया है। 90 लाख रुपया फलडिड ऐरिया के लिये है, शहरी और दिहाती लोगों के लिये इस के इलावा 2 करोड़ रुपया वह है जो पिछले सैशन में लोगों पर हरिजन टैक्स के नाम से गरीबों से वसूल किया गया था। शहरों में तो आप जगह, जगह किले बने हुए देखते ही हैं मगर दिहातों मे ना कोई पक्के मकान हैं, ना सड़के हैं, ना बिजली है, ना उनके लिये हस्पताल हैं, ना उनके लिये सकूलज़ हैं उनकी कोई भी जरुरियात पूरी नहीं की। इस 90 लाख में से भी 20 लाख रुपया किसानों को बीज सप्लाई करने के लिये रखा गया है। अगर 30 रुपये मन के हिसाब से भी खरीद करें तो जो बीज 20 लाख रुपये का खरीद होगा वह महज़ 80 हजार एकड़ के लिये काफी होगा, मगर ज़मीन जो काबले काश्त है वह दो करोड़ एकड़ के ऊपर है। इस से इन लोगों का क्या होगा? आज लोगों के फलड के अन्दर मकानात गिर गये हैं, ज़मीन आज तक पानी में गरक हुई पड़ी हैं और उस में कुछ पैदा नहीं होता। यह जो इमदाद के लिये इस फंड में से देंगे वह उन लोगों के साथ सिवाये मज़ाक के और कुछ नहीं होगा। इस लिये मैं अर्ज करूंगा कि यह जो डिमांड की गई है यह उन लोगों के साथ एक मज़ाक है। पंजाब की जनता के साथ यह डिमांड मनजूर नहीं होनी चाहिये, यह वाप्स होनी चाहिये। अगर किसानों की इमदाद ही करनी है तो उनको इतनी इमदाद दी जानी चाहिये जिस से किसानों का भला हो उके। मैं कहता हूं कि यह सरकार कोई इमदाद नहीं कर रही बल्कि यह तो एक तरह से उन के साथ मज़ाक करने पर तुली हुई है।

एक बात मैं और अर्ज करदूं कि यह कह रहे हैं कि हम एडमिनिस्ट्रेशन को अच्छा कर रहे हैं। यह सरकार एडमिनिस्ट्रेशन को अच्छा नहीं कर रही बलकि इस को बिगाड़ रही है। एडमिनिस्ट्रेशन ग़बन के मुकदमे करती है या चोरियों के काम करती है। या यह रिश्वत वालों के काम करती है। यह सरकार मुकदमे वापस लेकर भ्रष्टाचार फैलाती है। मेरे साहमने भ्रष्टाचार लोगों की सरकार बैठी हुई है। ऐसी सरकार को खत्म कर देना चाहिये।

**उपाध्यक्षा** : आप कुछ तो सोच समझ कर बात किया करें, इस आगस्ट हाउस के आप सब आनरेबल मैंबर हैं। (The hon. Member should please speak with some sense of responsibility. You are all hon. Members of this August House.)

**ਗ੍ਰਹ ਅਤੇ ਵਿਕਾਸ ਮੰਤਰੀ** : (ਸਰਦਾਰ ਦਰਬਾਰਾ ਸਿੰਘ) ਡਿਪਟੀ ਸਪੀਕਰ ਸਾਹਿਬ ਕਾਫੀ ਸਮੇਂ ਤੋਂ ਸਪਲੀਮੈਂਟਰੀ ਐਸਟੀਮੇਸਨ ਤੇ ਬਹਿਸ ਹੋ ਰਹੀ ਹੈ । ਮਨਿਸਟਰ ਸਹਿਬ ਵੀ ਆ ਗਏ ਹਨ ਸਾਰੀ ਬਹਿਸ ਦਾ ਜ਼ਵਾਬ ਤਾਂ ਉਹੀ ਦੇਣਗੇ ਮੈਂ ਤਾਂ ਮੇਰੇ ਕੁਝ ਮਹਿਕਮਿਆਂ ਬਾਰੇ ਜਿਹੜੀਆਂ ਗੱਲਾਂ ਕਹੀਆਂ ਗਈਆਂ ਹਨ ਉਨਾਂ ਬਾਰੇ ਅਰਜ ਕਰਨੀ ਚਾਹੁੰਦਾ ਹਾਂ ਮੈਂ ਚੌਦਰੀ ਨੇਤ ਰਾਮ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਭਰਿਸਟਾਚਾਰ ਬਾਰੇ ਕਿਸੇ ਵੀ ਆਦਮੀ ਦੇ ਮੁਤਾਲਿਕ ਚੌਧਰੀ ਨੇਤ ਰਾਮ ਜੀ ਸਾਨੂੰ ਲਿਖਕੇ ਦੇਣਗੇ ਤਾਂ ਅਸੀ ਹੁਣੇ ਹੀ ਆਈ. ਜੀ. ਨੂੰ ਇਨਕੁਆਰੀ ਵਾਸਤੇ ਲਿਖ ਦਿਆਂਗੇ । ਬਸ਼ਰਤੇ ਕਿ ਇਨਾਂ ਪਾਸ ਕੋਈ ਸਬੂਤ ਹੋਵੇ ।

**चौधरी नेत राम** : मेरे पास सबूत है मैं ज़रूर दूंगा ।

**ਗ੍ਰਹਿ ਅਤੇ ਵਿਕਾਸ ਮੰਤਰੀ**: ਜੇਕਰ ਸਬੂਤ ਹੈ ਤਾਂ ਜ਼ਰੂਰ ਲਿਆਓ ਅਸੀਂ ਜ਼ਰੂਰ ਇਨਕੁਆਰੀ ਕਰਾਂਗੇ । ਅਰਜ਼ ਇਹ ਹੈ ਕਿ ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਬੜੇ ਥੋੜੇ ਚਿਰ ਦੀ ਹੈ ਪਰ ਇਸ ਥੋੜੇ ਜਿਹੇ ਚਿਰ ਵਿਚ ਇਸ ਸਰਕਾਰ ਨੇ ਬੜਾ ਕੰਮ ਕੀਤਾ ਹੈ । ਇਹ ਗਲ ਕੋਈ ਪ੍ਰਸੰਸਾ ਯੋਗ ਨਹੀਂ ਹੋਵੇਗੀ ਜੇਕਰ ਮੈਂ ਇਸ ਗਲ ਦੀ ਬਹਿਸ ਵਿਚ ਪਵਾਂ । ਪਰ ਜਿਥੋਂ ਤਕ ਡਿਵੈਲਪਮੈਂਟਸ ਦੇ ਕੰਮਾਂ ਦਾ ਸਬੰਧ ਹੈ, ਮੈਂ ਇਨਕਾਰ ਨਹੀਂ ਕਰਦਾ ਕਿ ਕਿਸੇ ਸਖਸ਼ ਤੋਂ ਉਸ ਕੰਮ ਦੇ ਕਰਨ ਵਿਚ ਕੋਈ ਕਮੀ ਰਹਿ ਗਈ ਹੋਵੇ । ਪਰ ਇਹ ਗਲ ਤਾਂ ਮੰਨਣੀ ਹੀ ਪਵੇਗੀ ਕਿ ਇਸ ਸੂਬੇ ਦੀ ਭਲਾਈ ਜਾਂ ਇਸ ਸੂਬੇ ਦੀ ਤਰੱਕੀ ਦਾ ਜਿਥੋਂ ਤਕ ਸਬੰਧ ਹੈ ਸਾਡੀ ਇਨਟੈਨਸ਼ਨ ਬਿਲਕੁਲ ਹੀ ਕਲੀਅਰ ਹੈ ।

ਚੌਧਰੀ ਨੇਤਰਾਮ ਨੂੰ ਕੁਝ ਪਤਾ ਨਹੀਂ ਹੈ ਕਿ ਕਿਤਨਾ ਪੈਸਾ ਰਖਿਆ ਗਿਆ ਹੈ ਬੀਜ ਮੁਹੱਈਆ ਕਰਨ ਲਈ । ਅਸੀ 50 ਹਜ਼ਾਰ ਮਣ ਚਨਾ ਖਰੀਦਣ ਲਈ ਆਖਿਆ ਹੈ । ਔਰ ਇਸ ਲਈ 27 ਲੱਖ ਰੁਪਿਆ ਸਰਕਾਰ ਕੋਲੋਂ ਲੈ ਕੇ ਦਿਤਾ ਹੈ । (ਥੰਪਿੰਗ) ਜੇ ਸਾਰੇ ਪੰਜਾਬ ਵਿਚ ਕੱਲੇ ਕੱਲੇ ਕਿਸਾਨ ਨੂੰ ਬੀਜ ਦਿਤਾ ਜਾਏ ਤਾਂ 2 ਲੱਖ ਟਨ ਬੀਜ ਲਗੇਗਾ, ਲੇਕਿਨ ਸਾਡੀ ਨੀਤੀ ਇਹ ਹੈ ਕਿ ਪਹਿਲਾਂ ਉਨ੍ਹਾਂ ਥਾਵਾਂ ਤੇ ਬੀਜ ਮੁਹੱਈਆ ਕੀਤਾ ਜਾਏ ਜਿਥੇ ਫਲਡਜ਼ ਆਏ ਹਨ । ਫਿਰ ਦੂਜੀਆਂ ਥਾਵਾਂ ਤੇ ਵੱਸਣ ਵਾਲੇ ਲੋਕਾਂ ਨੂੰ । ਪਰ ਦੇਣਾ ਸਾਰਿਆਂ ਨੂੰ ਹੈ । ਜਿਹੜੀ ਕਣਕ ਹੈ, ਉਸ ਦੀ ਡਿਸਟਰੀਬਿਊਸ਼ਨ ਬਿਜਾਈ ਤੋਂ ਪਹਿਲਾਂ ਪਹਿਲਾਂ ਕਰ ਦਿਤੀ ਜਾਏਗੀ, ਔਰ ਜੇ ਉਹ ਡਿਸਟਰੀਬਿਊਟ ਨਾ ਹੋਈ ਤਾਂ ਮੈਂ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਜਿਸ ਆਫਿਸਰ ਦੇ ਹਥ ਵਿਚ ਵੰਡਣ ਦਾ ਇੰਤਜ਼ਾਮ ਹੋਵੇਗਾ, ਉਹ ਅਫਸਰ ਅਫ਼ਸਰ ਨਹੀਂ ਰਹੇਗਾ । (ਥੰਪਿੰਗ) ।

ਇਕ ਗਲ ਅੰਡਿਆਂ ਬਾਰੇ ਕਹੀ ਗਈ । ਮੈਂ ਬਾਬੂ ਬਚਨ ਸਿੰਘ ਨੂੰ ਦਸਣਾ ਚਾਹੁੰਦਾ ਹਾਂ ਕਿ ਐਗ੍ਰੀਕਲਚਰਲ ਯੂਨੀਵਰਸਿਟੀ ਮੁਰਗੀਆਂ ਦੀ ਫੀਡ ਲਈ ਪ੍ਰਯੋਗ ਕਰ ਰਹੀ ਹੈ ਔਰ ਉਥੇ ਇਕ ਐਕਸਪਰਟ ਡਾਕਟਰ ਸੰਧੂ ਹੈ, ਜਿਹੜਾ ਕਿ ਤਜਰਬਾ ਕਰ ਰਿਹਾ ਹੈ । ਮੈਂ ਸਮਝਦਾ ਹਾਂ ਕਿ ਮੁਰਗੀਆਂ ਲਈ ਰਾਈਸ, ਜਾਂ ਹੋਰ ਅਨਾਜ ਦੀ ਜਿਨਸ ਦੀ ਥਾਂ ਕੋਈ ਹੋਰ ਅਜਿਹੀਆਂ ਚੀਜ਼ਾਂ ਹਨ ਜਿਹੜੀਆਂ ਕਿ ਦਿਤੀਆਂ ਜਾ ਸਕਦੀਆਂ ਹਨ ਔਰ ਅੰਡਿਆਂ ਦੀ ਤਾਦਾਦ ਵੀ ਵਧਾਈ ਜਾ ਸਕਦੀ ਹੈ । ਕਿਉਂਕਿ ਫੂਡ ਲੋਕਾਂ ਵਾਸਤੇ ਜ਼ਰੂਰੀ ਹੈ, ਬਾਅਦ ਵਿਚ ਮੁਰਗੀਆਂ ਵਾਸਤੇ ।

ਲੋਨਜ਼ ਬਾਰੇ ਇਹ ਜ਼ਿਕਰ ਆਇਆ ਸੀ ਕਿ ਲੋਨਜ਼ ਪੰਚਾਇਤਾਂ ਦੇ ਰਾਹੀਂ ਦਿਆਂਗੇ । ਪਰ ਇਸ ਤੇ ਵੀ ਨੁਕਤਾ ਚੀਨੀ ਕੀਤੀ ਗਈ । ਜੇ ਤੁਸੀ ਪੰਚਾਇਤਾਂ ਨੂੰ ਮਜ਼ਬੂਤ ਕਰਨਾਂ ਹੈ, ਤਾਂ ਤੁਹਾਨੂੰ ਇਨ੍ਹਾਂ ਦੇ ਉਤੇ ਡਿਪੈਂਡ ਕਰਨਾ ਪਏਗਾ ਔਰ ਕੁਝ ਨਾ ਕੁਝ ਚੀਜ਼ਾਂ ਬਰਦਾਸਤ ਵੀ ਕਰਨੀਆਂ ਪੈਣਗੀਆਂ ।

ਹੁਣ ਪੈਦਾਵਾਰ ਵਧਾਉਣ ਲਈ ਕਾਫੀ ਇਨਸੈਂਟਿਵ ਦਿਤੇ ਜਾ ਰਹੇ ਹਨ । ਇਨਸੈਕਟੀਸਾਈਡ ਦੇ ਲਈ 50 ਫੀ ਸਦੀ ਰਿਆਇਤਾਂ ਦਿਤੀਆਂ ਜਾ ਰਹੀਆਂ ਹਨ । ਐਗ੍ਰੀਕਲਚਰਲ ਮਨਿਸਟਰਾਂ ਦੀ ਇਕ ਕਾਨਫਰੰਸ ਵਿਚ ਲੋਕਾਂ ਨੂੰ ਇਨਸੈਂਟਿਵ ਦੇਣ ਦਾ ਫੈਸਲਾ ਹੋਇਆ ਸੀ ਲੇਕਿਨ ਜਦ ਤਕ ਕਣਕ

[ਗ੍ਰਹਿ ਅਤੇ ਵਿਕਾਸ ਮੰਤਰੀ]

ਦੀਅ ਪ੍ਰਾਈਸਿਜ਼ ਫਿਕਸ ਨਹੀਂ ਕੀਤੀਆਂ ਜਾਂਦੀਆਂ ਉਸ ਵਕਤ ਤਕ ਲੋਕਾਂ ਤੇ ਦਿਲਾਂ ਵਿਚ ਵਿਸ਼ਵਾਸ ਪੈਦਾ ਨਹੀਂ ਹੋ ਸਕਦਾ। ਇਸ ਲਈ ਅਸੀਂ ਪ੍ਰੋਡਕਸ਼ਨ ਤੇ 10 ਫੀ ਸਦੀ ਮੁਨਾਫਾ ਦੇ ਕੇ ਪ੍ਰਾਈਸਿਜ਼ ਫਿਕਸ ਕਰਨ ਦਾ ਯਤਨ ਕਰ ਰਹੇ ਹਾਂ। ਇਸ ਤੋਂ ਬਾਅਦ ਇਹ ਵੀ ਵੇਖਣਾ ਹੈ ਕਿ ਕਨਜ਼ਿਊਮਰ ਨੂੰ ਵੀ ਕਣਕ ਰੀਜ਼ਨੇਬਲ ਪ੍ਰਾਈਸ ਤੇ ਮਿਲ ਸਕੇ।

ਸਾਡੀ ਇਹ ਵੀ ਕੋਸ਼ਿਸ਼ ਹੈ ਕਿ ਮਹਿੰਦਰ ਗੜ੍ਹ, ਗੁੜਗਾਵਾਂ, ਹਿਸਾਰ ਵਿਚ ਜੋ ਐਰਿਡ ਏਰਿਆਜ਼ ਹਨ ਉਨ੍ਹਾਂ ਨੂੰ ਟਿਊਬ-ਵੈਲਜ਼ ਦੀ ਫ਼ੈਸਿਲਿਟੀ ਜ਼ਲਦੀ ਤੋਂ ਜਲਦੀ ਮਿਲ ਸਕੇ। ਔਰ ਇਸ ਲਈ ਸੈਂਟਰ ਪਾਸੋਂ ਵੀ ਡਿਮਾਂਡ ਕੀਤੀ ਹੈ ਤਾਕਿ ਟਿਊਬ-ਵੈਲਜ਼ ਵਾਸਤੇ ਪ੍ਰਾਇਰਟੀ ਦਿਤੀ ਜਾ ਸਕੇ। ਔਰ ਜਿਹੜਾ ਡੀਜ਼ਲ ਇੰਜਨ ਖਰੀਦੇਗਾ ਉਸ ਨੂੰ 1,000 ਰੁਪਿਆ ਸਰਕਾਰ ਦੇਵੇਗੀ। ਔਰ ਸੈਂਟਰ ਨੂੰ ਐਪ੍ਰੋਚ ਕੀਤਾ ਹੈ ਕਿ ਉਹ ਡੀਜ਼ਲ ਦੀ ਕੀਮਤ ਰੀਡਿਊਸ ਕਰਕੇ ਸਪਲਾਈ ਕਰੇ।

ਰੋਹਤਕ ਜ਼ਿਲ੍ਹਾ ਪਾਣੀ ਨਾਲ ਡੁਬ ਗਿਆ ਹੈ, ਇਸ ਗਲ ਤੋਂ ਕੋਈ ਇਨਕਾਰ ਨਹੀਂ। ਸਰਕਾਰ ਇਹ ਗਲ ਮਨਣ ਲਈ ਤਿਆਰ ਹੈ। ਦੂਸਰੀਆਂ ਥਾਵਾਂ ਤੇ ਵੀ ਬੜੀ ਬਾਰਸ਼ ਹੋਈ ਹੈ। ਫਰੀਦ ਕੋਟ ਦੇ ਵਿਚ 13 ਇੰਚ ਇਕ ਦਿਨ ਦੇ ਵਿਚ ਬਾਰਸ਼ ਹੋਈ ਹੈ ਜੈਤੋ ਵਿਚ 10 ਇੰਚ ਹੋਈ ਹੈ ਕੋਟਕਪੂਰੇ ਵਿਚ 11 ਇੰਚ ਔਰ ਸੋਨੀਪਤ ਦੇ ਵਿਚ 42 ਇੰਚ ਬਾਰਸ਼ ਹੋਈ ਹੈ। ਮਗਰ ਇਤਨੀ ਬਾਰਸ਼ ਹੋਣ ਦੇ ਬਾਵਜੂਦ ਵੀ ਅਸੀਂ ਜਿਤਨਾ ਇਨਸੈਂਟਿਵ ਕਿਸਾਨ ਨੂੰ ਦੇ ਰਹੇ ਹਾਂ ਉਸ ਦੇ ਨਾਲ ਆਉਣ ਵਾਲੀ ਫਸਲ ਦੇ ਵਿਚ 8 ਫੀ ਸਦੀ ਵਾਧਾ ਕਰ ਸਕਾਂਗੇ। ਜ਼ਟਬਾਂ ਤਕਸੀਮਾਂ ਦੇ ਨਾਲ ਨਹੀਂ ਕਰਾਂਗੇ ਬਲਕਿ ਅਮਲੀ ਤੌਰ ਤੇ 100 ਮਣ ਪਿਛੇ 8 ਮਣ ਦਾ ਵਾਧਾ ਹੋਵੇਗਾ। ਜਿਸ ਦੇ ਨਾਲ ਸਾਡੇ ਕੋਲ ਤਿੰਨ ਚਾਰ ਲੱਖ ਮਣ ਅਨਾਜ ਫਾਲਤੂ ਹੋਵੇਗਾ ਅਤੇ ਉਸ ਨਾਲ ਕੁਝ ਨਾ ਕੁਝ ਸਿਚੂਏਸ਼ਨ ਸਬਸੀਡਾਈਜ਼ ਹੋਵੇਗੀ। ਡਿਪਟੀ ਸਪੀਕਰ ਸਾਹਿਬਾ, ਪੰਜਾਬ ਗੌਰਮੈਂਟ ਬਿਲਕੁਲ ਸਪਸ਼ਟ ਤੌਰ ਤੇ ਆਪਣੀ ਪਾਲਿਸੀ ਦਸਦੀ ਹੈ। ਅਸੀਂ ਤੁਹਾਡੇ ਕੋਲੋਂ ਸਟੇਟ ਟਰੇਡਿੰਗ ਲਈ ਵੀ ਰੁਪਿਆ ਮੰਗਿਆ ਹੈ। ਸਾਡੀ ਕੋਸ਼ਿਸ਼ ਹੈ ਕਿ ਇਹ ਜਿਤਨੀ ਜਲਦੀ ਹੋ ਸਕੇ ਕਰੀਏ ਔਰ ਪਰੋਡਿਊਸਰ ਅਤੇ ਕਨਜ਼ਿਊਮਰ ਦੇ ਦਰਮਿਆਨ ਜੋ ਤਫਾਵਤ ਪੈਸੇ ਦਾ ਹੈ ਉਸ ਨੂੰ ਘੱਟ ਕਰਨਾ ਹੈ। ਸਾਡੇ ਵਲੋਂ ਇਸ ਕੰਮ ਨੂੰ ਕਰਨ ਦੇ ਵਿਚ ਕੋਈ ਢਿਲ ਨਹੀਂ ਹੋਵੇਗੀ ਮਗਰ ਜਿਤਨੀ ਦੇਰ ਲਗਣੀ ਹੈ ਓਹ ਤਾਂ ਲਗ ਹੀ ਜਾਣੀ ਹੈ। ਇਸ ਦੇ ਨਾਲ ਅਸੀਂ ਇਹ ਵੀ ਚਾਹੁੰਦੇ ਹਾਂ ਕਿ 12/14 ਜਿਹੜੀਆਂ ਅਸੈਂਸ਼ਲ ਕਮੋਡੀਟੀਜ਼ ਹਨ ਉਨ੍ਹਾਂ ਲਈ ਕਨਜ਼ਿਊਮਰ ਕੋਆਪਰੇਟਿਵ ਸਟੋਰ ਖੋਲ੍ਹ ਕੇ ਮਾਰਕੀਟ ਵਿਚ ਕੰਪੀਟੀਸ਼ਨ ਥਰੋ ਕਰਕੇ ਕੀਮਤਾਂ ਨੂੰ ਵਧਣ ਨਾ ਦੇਈਏ ਇਸ ਕੰਮ ਦੇ ਵਿਚ ਸੈਂਟਰ ਵੀ ਸਾਡੀ ਮਦਦ ਕਰਨ ਲਈ ਤਿਆਰ ਹੈ। ਅਸੀਂ ਸੈਂਟਰ ਦੇ ਨਾਲ ਇਸ ਸਬੰਧ ਦੇ ਵਿਚ ਖਤੋ ਖਿਤਾਬਤ ਵੀ ਕਰ ਰਹੇ ਹਾਂ। ਅਜ ਤੁਸੀਂ ਕਿਸੇ ਵੀ ਆਫੀਸ਼ਲ ਨੂੰ ਪੁਛ ਲਓ, ਚਾਹੇ ਉਹ ਵੱਡਾ ਹੈ ਜਾਂ ਛੋਟਾ ਹੈ, ਉਹ ਸਾਰੇ ਇਹ ਆਖਦੇ ਹਨ ਕਿ ਸਾਡਾ ਇਤਨੇ ਪੈਸਿਆਂ ਵਿਚ ਗੁਜ਼ਾਰਾ ਨਹੀਂ ਹੁੰਦਾ। ਬਾਕੀ ਜਿਹੜੇ ਲੋਕ ਹਨ ਉਨ੍ਹਾਂ ਦਾ ਵੀ ਇਹੋ ਹੀ ਹਾਲ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗੌਰਮਿੰਟ ਨੂੰ ਇਸ ਸਾਰੀ ਚੀਜ਼ ਦਾ ਅਹਿਸਾਸ ਹੈ ਅਤੇ ਉਹ ਪਕੇ ਤੌਰ ਤੇ ਇਸ ਮਸਲੇ ਨੂੰ ਹੱਲ ਕਰਨ ਲਈ ਜਤਨ ਕਰ ਰਹੀ ਹੈ। ਇਹ ਸਾਰੇ ਹਿੰਦੁਸਤਾਨ ਦਾ ਮਸਲਾ ਹੈ ਔਰ ਅਸੀਂ ਵੀ ਇਸ ਦੇ ਨਾਲ ਜੁੜੇ ਹੋਏ ਹਾਂ। ਇਸ ਵਾਸਤੇ ਇਸ ਦੇ ਬਾਰੇ ਸੈਂਟਰ ਵਲੋਂ ਵੀ ਪੂਰੀ ਕੋਸ਼ਿਸ਼ ਹੋ ਰਹੀ ਹੈ। ਮੈਂ ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਕ ਗਲ ਕਹਿ ਕੇ ਹੀ ਬੈਠ ਜਾਵਾਂਗਾ। ਏਥੇ ਮੇਰੇ ਇਕ ਕਮਿਊਨਿਸਟ ਦੋਸਤ ਨੇ ਕਿਹਾ ਸੀ ਕਿ ਹਰੀਜ਼ਨਾਂ ਦੀ ਜ਼ਮੀਨ ਦੇ ਨਾਲ ਤਸੱਲੀ ਨਹੀਂ ਹੋ ਸਕਦੀ। ਮੈਂ ਇਸ ਗਲ ਤੇ ਬਹਿਸ ਨਹੀਂ ਕਰਨਾ ਚਾਹੁੰਦਾ। ਇਸ ਮੁਲਕ ਦੇ ਵਿਚ ਜਿਥੇ ਇੰਡਸਟਰੀਆਲਾਈਜ਼ੇਸ਼ਨ ਹੋ ਰਹੀ ਹੈ ਉਥੇ ਅਸੀਂ ਆਪਣੇ ਸੂਬੇ ਦੇ ਵਿਚ ਵੀ ਸਨਅਤ ਫੈਲਾਉਣਾ ਚਾਹੁੰਦੇ ਹਾਂ ਤਾ ਕਿ ਇਥੇ ਗਰੀਬ ਹਰੀਜਨਾਂ ਨੂੰ ਅਤੇ ਦੂਸਰੇ ਲੋਕਾਂ ਨੂੰ ਰੋਜ਼ਗਾਰ ਮਿਲ ਸਕੇ। ਲੇਕਿਨ

ਮੁਸ਼ਕਿਲ ਇਹ ਹੈ ਕਿ ਕੋਈ ਵੀ ਆਦਮੀ, ਚਾਹੇ ਮੈਂ ਹੋਵਾਂ ਜਾਂ ਮਾਸਟਰ ਬਾਬੂ ਸਿੰਘ ਹੋਵੇ, ਜਾਂ ਕੋਈ ਹੋਰ ਹੋਵੇ ਹਰੇਕ ਚਾਹੁੰਦਾ ਹੈ ਕਿ ਮੈਂ ਜ਼ਰੂਰ ਜ਼ਮੀਨ ਦਾ ਮਾਲਿਕ ਹੋਵਾਂ। ਇਹ ਜਿਹੜੀ ਮਲਕੀਅਤ ਵਾਲੀ ਗਲ ਹਰੇਕ ਦੇ ਦਿਮਾਗ ਵਿਚ ਸਮਾਈ ਹੋਈ ਹੈ ਜੇਕਰ ਇਹ ਨਿਕਲ ਜਾਏ ਤਾਂ ਕੰਮ ਸੌਖਾ ਹੋ ਜਾਂਦਾ ਹੈ। ਲੇਕਿਨ ਇਹ ਨਿਕਲਦੀ ਨਹੀਂ। ਉਹ ਕਹਿੰਦੇ ਹਨ ਕਿ ਜਿਹੜੀਆਂ ਜ਼ਮੀਨਾਂ ਹਿੰਦ ਸਰਕਾਰ ਤੋਂ ਲਈਆਂ, 17 ਅਪਰੈਲ ਤੋਂ ਬਾਅਦ ਕੁਝ ਜਿਹੜੀ ਵੇਚੀ ਹੈ ਔਰ ਜਿਹੜੀ ਬਾਕੀ ਪਈ ਹੈ, ਉਹ ਹਰੀਜਨਾਂ ਨੂੰ ਤਕਸੀਮ ਕੀਤੀ ਜਾਵੇ ਔਰ ਉਸ ਦਾ ਰੁਪਿਆ ਸਰਕਾਰ ਦੇਵੇ, ਚਾਹੇ ਕਿਤੋਂ ਲਿਆ ਕੇ ਦੇਵੇ। ਮੈਂ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਜ਼ਮੀਨ ਬਾਰੇ ਪੰਜਾਬ ਸਰਕਾਰ ਆਪਣੀ ਪਾਲਸੀ ਤੋਂ ਪਿਛਾਂਹ ਹਟਣ ਲਈ ਤਿਆਰ ਨਹੀਂ ਹੈ। ਜਿਹੜੀਆਂ ਜ਼ਮੀਨਾਂ ਗਲਤ ਤੌਰ ਤੇ ਵਿਕ ਗਈਆਂ ਹਨ ਉਹ ਕੈਂਸਲ ਕਰ ਕੇ ਦੁਬਾਰਾ ਹਰੀਜਨਾਂ ਨੂੰ ਦਿਤੀਆਂ ਜਾਣਗੀਆਂ। ਡਿਪਟੀ ਸਪੀਕਰ ਸਾਹਿਬਾ ਇਸ ਸਾਲ ਦੇ ਬਾਰੇ ਭੁਲੇਖਾ ਪਾ ਕੇ ਲੋਕ ਹਰੀਜਨਾਂ ਨੂੰ ਪਰੋਵੋਕ ਕਰ ਰਹੇ ਹਨ ਕਿ ਤੁਸੀਂ ਸਰਕਾਰ ਦੇ ਗਲ ਪਉ। ਮੈਂ ਇਹ ਗਲ ਸਾਫ ਕਰ ਦੇਣੀ ਚਾਹੁੰਦਾ ਹਾਂ ਕਿ ਸਰਕਾਰ ਉਨ੍ਹਾਂ ਨੂੰ ਗਲ ਨਾਲ ਤਾਂ ਲਾ ਲਏਗੀ ਲੇਕਿਨ ਗਲ ਪੈਣ ਨਹੀਂ ਦੇਵੇਗੀ। ਬਾਕੀ ਮੈਂ ਇਹ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਇਕੱਠਾ ਹੋਇਆ ਹੋਇਆ ਹੈ ਉਹ ਅਸੀਂ ਉਨ੍ਹਾਂ ਦੀ ਬਿਹਤਰੀ ਲਈ ਖਰਚ ਕਰਨਾ ਹੈ, ਕਿਸੇ ਇੰਡਸਟਰੀ ਦੇ ਕੰਮ ਤੇ ਜਾਂ ਪਿਗਰੀ ਜਾਂ ਪੋਲਟਰੀ ਵਗੈਰਾ ਲਈ ਖਰਚ ਕੀਤਾ ਜਾਵੇਗਾ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਉਸ ਨੂੰ ਸੋਹਣੇ ਤਰੀਕੇ ਨਾਲ ਖਰਚ ਕਰਨਾ ਹੈ। ਬਸ ਇਸ ਦੇ ਬਾਰੇ ਮੈਂ ਸਰਦਾਰ ਮੱਖਣ ਸਿੰਘ ਹੋਰਾਂ ਨੂੰ ਇਤਨਾ ਹੀ ਜਵਾਬ ਦੇਣਾ ਸੀ ਕਿਉਂਕਿ ਉਹ ਹਰ ਵੇਲੇ ਕੋਈ ਨਾ ਕੋਈ ਮਸਲਾ ਖੜਾ ਹੀ ਵੇਖਦੇ ਹਨ। ਉਹ ਅਰਜ਼ੀ ਮੇਰੇ ਪਾਸ ਅਤੇ ਚੀਫ ਮਨੀਸਟਰ ਸਾਹਿਬ ਦੇ ਪਾਸ ਆਈ ਹੋਈ ਹੈ, ਉਸ ਨੂੰ ਅਸੀਂ ਸੁਟਦੇ ਨਹੀਂ। ਲੇਕਿਨ ਜੇ ਅਸੀਂ ਅਨਾਨੀਮਸ ਅਰਜ਼ੀਆਂ ਲਈ ਜਾਈਏ ਤਾਂ ਮੈਨੂੰ ਖਤਰਾ ਹੈ ਕਿ ਕਿਤੇ ਇਹ ਮਨਿਸਟਰੀ ਵੀ ਅਨਾਨੀਮਸ ਨਾ ਬਣ ਜਾਏ। ਖੈਰ, ਕੋਈ ਵੀ ਅਰਜ਼ੀ ਹੋਵੇ ਉਸ ਦੀ ਤਹਿਕੀਕਾਤ ਕਰਨ ਤੋਂ ਅਸੀਂ ਨਹੀਂ ਇਨਕਾਰ ਕਰਦੇ। ਜਿਹੜੀ ਵੀ ਪਰਾਪਰ ਚੀਜ਼ ਹੋਵੇਗੀ ਉਹ ਤੁਹਾਡੇ ਸਾਹਮਣੇ ਇਮਾਨਦਾਰੀ ਦੇ ਨਾਲ ਰਖੀ ਜਾਵੇਗੀ। ਬਸ ਮੈਂ ਇਤਨਾ ਕਹਿ ਕੇ ਬੈਠਦਾ ਹਾਂ।

ਵਿੱਤ ਅਤੇ ਯੋਜਨਾ ਮੰਤਰੀ (ਸਰਦਾਰ ਕਪੂਰ ਸਿੰਘ): ਡਿਪਟੀ ਸਪੀਕਰ ਸਾਹਿਬਾ, ਮੈਂ ਜਦੋਂ ਸਰਦਾਰ ਮੱਖਣ ਸਿੰਘ ਹੋਰਾਂ ਵਲ ਦੇਖਦਾ ਹਾਂ ਤਾਂ ਮੈਨੂੰ ਬਾਜ਼ੀਗਰ ਵਾਲੀ ਗਲ ਯਾਦ ਆ ਜਾਂਦੀ ਹੈ। ਇਕ ਬਾਜ਼ੀਗਰ ਜਿਹੜਾ ਬਾਜ਼ੀਆਂ ਪਾਉਂਦਾ ਹੁੰਦਾ ਹੈ ਉਹ ਚਾਹੇ ਜਿਤਨੀਆਂ ਮਰਜ਼ੀ ਛਾਲਾਂ ਮਾਰ ਜਾਵੇ, ਚੰਗੇ ਤੋਂ ਚੰਗੇ ਕਰਤਵ ਦਿਖਾਏ ਮਗਰ ਜਿਹੜਾ ਪਿਛੇ ਬੈਠਾ ਹੋਇਆ ਹੁੰਦਾ ਹੈ ਉਹ ਕਹਿੰਦਾ ਹੈ ਕਿ ਮੈਂ ਨਾ ਮਾਨੂੰ'। ਸਰਦਾਰ ਮੱਖਣ ਸਿੰਘ ਹੋਰੀਂ ਵੀ 'ਮੈਂ ਨਾ ਮਾਨੂੰ' ਵਾਲਿਆਂ ਵਿਚੋਂ ਹਨ। ਜਿਹੜੇ ਇਨ੍ਹਾਂ ਦੇ ਅੱਗੇ ਬੈਠੇ ਹੋਏ ਹਨ ਉਹ ਤਾਂ ਕਹਿੰਦੇ ਹਨ ਕਿ ਥੋੜਾ ਬਹੁਤਾ ਚੰਗਾ ਕੰਮ ਹੋ ਰਿਹਾ ਹੈ। ਮੈਂ ਇਨ੍ਹਾਂ ਦੀ ਨਿਗਾਹ ਇਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਏਸ ਸਪਲੀਮੈਂਟਰੀ ਬਜਟ ਦੇ ਵਿਚ 10 ਕਰੋੜ ਰੁਪਿਆ ਲੋਕਾਂ ਦੇ ਫਾਇਦੇ ਲਈ ਰਖਿਆ ਹੈ। ਇਸ ਦੇ ਵਿਚੋਂ ਕੋਈ ਤਿੰਨ ਕਰੋੜ ਦੇ ਕਰੀਬ ਤਾਂ ਪਲੈਂਡ ਆਈਟਮ ਹੈ ਔਰ 7 ਕਰੋੜ ਦੇ ਕਰੀਬ ਨਾਨਪਲੈਂਡ ਆਈਟਮ ਹੈ। ਮੈਂ ਪਹਿਲਾਂ ਨਾਨਪਲੈਂਡ ਆਈਟਮ ਵਲ ਇਨ੍ਹਾਂ ਦਾ ਧਿਆਨ ਦਿਵਾਉਂਦਾ ਹਾਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਈ ਵੀ ਸੀਗਾ ਐਸਾ ਨਹੀਂ ਸਪਲੀਮੈਂਟਰੀ ਬਜਟ ਵਿਚ ਜਿਸ ਵਿਚ ਕਿ ਗੌਰਮੈਂਟ ਦੀ ਤਵੱਜੋ ਲੋਕਾਂ ਦੀ ਬਿਹਤਰੀ ਵਲ ਨਹੀਂ ਗਈ। ਪਹਿਲਾਂ ਤਾਂ ਸਭ ਤੋਂ ਜ਼ਿਆਦਾ ਬਹਿਸ ਫਲਡਜ਼ ਦੇ ਬਾਰੇ ਵਿਚ ਹੋਈ ਹੈ। ਇਸ ਸਬੰਧ ਵਿਚ ਮੈਂ ਅਰਜ਼ ਕਰਾਂਗਾ ਕਿ ਜਿਤਨਾ ਰੁਪਿਆ ਪੰਜ ਸਾਲਾ ਪਲਾਨ ਵਿਚ ਫਲੱਡਜ਼ ਲਈ ਰੱਖਿਆ ਸੀ (ਕੋਈ 17 ਕਰੋੜ ਦੇ ਕਰੀਬ) ਉਹ ਅਸੀਂ ਸਾਲ ਦੇ ਸ਼ੁਰੂ ਵਿਚ ਹੀ ਖਰਚ ਕਰ ਚੁਕੇ ਹਾਂ। ਉਸ ਤੋਂ ਬਾਅਦ ਗੌਰਮਿੰਟ ਨੇ ਤਿੰਨ ਕਰੋੜ

[ਵਿੱਤ ਅਤੇ ਯੋਜਨਾ ਮੰਤਰੀ]

ਰੁਪਿਆ ਹੋਰ ਦਿਤਾ ਉਹ ਵੀ ਖਤਮ ਹੋ ਗਿਆ ਹੈ। ਅਸੀਂ ਵੇਖਿਆ ਕਿ ਏਸ ਸਾਲ ਬਹੁਤ ਸਾਰੀਆਂ ਬਾਰਿਸ਼ਾਂ ਹੋਈਆਂ ਹਨ ਔਰ ਹੜ੍ਹ ਵੀ ਹਸਬ ਮਾਮੂਲ ਅਗੇ ਨਾਲ ਜ਼ਿਆਦਾ ਆਏ ਹਨ ਅਤੇ ਅਗੇ ਨਾਲੋਂ ਬਹੁਤੇ ਜ਼ਿਆਦਾ ਨੁਕਸਾਨ ਹੋਇਆ ਹੈ

**Deputy Speaker :** The hon. Finance Minister is now in the Punjab Legislative Assembly and not in the Punjab Legislative Council.

**ਵਿੱਤ ਅਤੇ ਯੋਜਨਾ ਮੰਤਰੀ :** ਲੇਕਿਨ ਸਰਕਾਰ ਵੀ ਕਿਸੇ ਹਾਲਤ ਵਿਚ ਇਸ ਫਲੱਡ ਦੇ ਮੌਕੇ ਤੇ ਗਾਫਲ ਨਹੀਂ ਬੈਠੀ ਹੈ। ਜਿਸ ਵਕਤ ਫਲਡਜ਼ ਨਾਲ ਨੁਕਸਾਨ ਹੋਣਾ ਸ਼ੁਰੂ ਹੋਇਆ ਸਰਕਾਰ ਨੇ ਫੌਰੀ ਤੌਰ ਤੇ ਐਕਸ਼ਨ ਲਏ ਹਨ ਤਾ ਕਿ ਲੋਕਾਂ ਦੀ ਹਰ ਮੁਮਕਿਨ ਇਮਦਾਦ ਕੀਤੀ ਜਾ ਸਕੇ। ਮੈਂ ਸੰਖੇਪ ਵਿਚ ਮੈਂਬਰ ਸਾਹਿਬਾਨ ਦੀ ਇਤਲਾਹ ਲਈ ਦਸ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਨ੍ਹਾਂ ਫਲਡਜ਼ ਦੇ ਦਿਨਾਂ ਵਿਚ ਲੋਕਾਂ ਦੀ ਇਮਦਾਦ ਲਈ ਕੀ ਕੁਝ ਕੀਤਾ ਹੈ। ਜਿਨ੍ਹਾਂ ਇਲਾਕਿਆਂ ਵਿਚ ਬਾਰਸ਼ਾਂ ਤੇ ਫਲਡਜ਼ ਨੇ ਫਸਲਾਂ ਦਾ ਨੁਕਸਾਨ ਕੀਤਾ ਹੈ ਉਥੇ ਸਰਕਾਰ ਨੇ ਮਾਲੀਆਂ ਅਤੇ ਆਬਿਆਨਾ ਮੁਆਫ ਕਰ ਦਿਤਾ ਹੈ। ਇਸ ਤੋਂ ਇਲਾਵਾ ਉਥੇ ਜੋ ਪਿਛਲੀਆਂ ਕਈ ਕਿਸਮ ਦੀਆਂ ਰਿਕਵਰੀਜ਼ ਸਨ ਉਨ੍ਹਾਂ ਬਾਰੇ ਵੀ ਆਰਡਰਜ਼ ਕਰ ਦਿਤੇ ਹਨ ਕਿ ਉਨ੍ਹਾਂ ਦੀ ਵਸੂਲੀ ਬਾਰੇ ਲੋਕਾਂ ਨੂੰ ਤੰਗ ਨਾ ਕੀਤਾ ਜਾਵੇ। ਇਹੋ ਨਹੀਂ, ਇਸ ਤੋਂ ਇਲਾਵਾ ਸਰਕਾਰ ਨੇ ਲੋਕਾਂ ਨੂੰ ਉਥੇ ਸਪੈਸ਼ਲ ਗਰਾਂਟਸ ਵੀ ਦਿਤੀਆਂ ਹਨ । ਜਿਨ੍ਹਾਂ ਫੈਮਲੀਜ਼ ਦੇ ਬਾਰਸ਼ਾਂ, ਫਲਡਜ਼ ਜਾਂ ਇਸ ਤਰ੍ਹਾਂ ਦੇ ਹੋਰ ਕਾਰਨਾਂ ਕਰਕੇ ਸਰਪ੍ਰਸਤ ਨਹੀਂ ਰਹੇ ਉਨ੍ਹਾਂ ਦੀ ਵੀ ਇਮਦਾਦ ਕੀਤੀ ਗਈ ਹੈ। ਤਕਾਵੀਆਂ ਬਾਰੇ ਮੇਰੇ ਦੋਸਤ ਸਰਦਾਰ ਦਰਬਾਰਾ ਸਿੰਘ ਨੇ ਦਸ ਹੀ ਦਿਤਾ ਹੈ। ਸੀਡ ਬਾਰੇ ਵੀ ਸਰਕਾਰ ਗ਼ਾਫਲ ਨਹੀਂ ਰਹੀ ਹੈ ਅਤੇ ਉਸ ਨੇ ਇਸ ਗਲ ਦਾ ਪੂਰਾ ਧਿਆਨ ਰਖਿਆ ਹੈ ਕਿ ਕਿਸਾਨ ਨੂੰ ਮੌਕੇ ਤੇ ਸੀਡ ਮਨਾਸਬ ਭਾ ਤੇ ਮਿਲਣਾ ਚਾਹੀਦਾ ਹੈ। ਅੰਦਾਜ਼ਾ ਲਗਾਇਆ ਗਿਆ ਹੈ ਕਿ ਕਿਸਾਨਾਂ ਲਈ ਸੀਡ ਲਈ ਤਕਰੀਬਨ 54 ਲਖ ਮਣ ਕਣਕ ਦੀ ਲੋੜ ਪਵੇਗੀ ਅਤੇ ਇਸ ਅੰਦਾਜ਼ੇ ਦੇ ਮੁਤਾਬਕ ਸਰਕਾਰ ਨੇ ਪੂਰਾ ਇੰਤਜ਼ਾਮ ਕੀਤਾ ਹੋਇਆ ਹੈ ਹਾਲਾਂ ਕਿ ਸਾਨੂੰ ਇਸ ਗਲ ਦਾ ਵੀ ਪੂਰਾ ਪਤਾ ਹੈ ਕਿ ਹਰ ਕਿਸਾਨ ਨੇ ਕੁਝ ਨਾ ਕੁਝ ਸੀਡ ਆਪਣੇ ਪਾਸ ਰਖਿਆ ਹੋਇਆ ਹੁੰਦਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਸ ਕਿਸਾਨ ਨੂੰ ਜਿਤਨੇ ਸੀਡ ਦੀ ਲੋੜ ਹੋਵੇਗੀ ਉਸ ਨੂੰ ਉਤਨਾ ਸੀਡ ਜਿਥੋਂ ਤਕ ਮੁਮਕਿਨ ਹੋ ਸਕੇਗਾ ਕੰਨਸੈਸ਼ਨ ਰੇਟ ਤੇ ਮੁਹਈਆ ਕੀਤਾ ਜਾਵੇਗਾ।

**ਸਰਦਾਰ ਦਰਸ਼ਨ ਸਿੰਘ :** ਕੀ ਸਰਕਾਰ ਕੋਲੋਂ 54 ਲਖ ਮਣ ਸੀਡ ਆਪਣੇ ਪਾਸ ਹੈ ?

(ਵਿਘਨ)

**ਵਿਤ ਅਤੇ ਯੋਜਨਾ ਮੰਤਰੀ :** ਜੇਕਰ ਸਰਕਾਰ 54 ਲਖ ਮਣ ਹੀ ਕਿਸਾਨਾਂ ਨੂੰ ਦੇ ਦਿੰਦੀ ਹੈ ਤਾਂ ਇਸ ਦਾ ਇਹ ਨਤੀਜਾ ਵੀ ਹੋ ਸਕਦਾ ਹੈ ਕਿ ਜਿਨ੍ਹਾਂ ਕਿਸਾਨਾਂ ਨੇ ਆਪਣਾ ਸੀਡ ਰਖਿਆ ਹੋਇਆ ਹੈ, ਵੇਚਣ ਲਈ ਵੀ ਤੇ ਆਪਣੇ ਲਈ ਵੀ, ਤਾਂ ਉਨ੍ਹਾਂ ਨੂੰ ਉਹ ਮਾਰਕਿਟ ਵਿਚ ਸਸਤੇ ਭਾਉ ਤੇ ਵੇਚਣਾ ਪੈ ਜਾਵੇਗਾ। ਅਸੀਂ ਕਿਸਾਨ ਦਾ ਇਸ ਤਰ੍ਹਾਂ ਵੀ ਨੁਕਸਾਨ ਨਹੀਂ ਹੋਣ ਦੇਣਾ ਹੈ (ਵਿਘਨ)। ਹਰ ਕਿਸਾਨ ਦੀ ਖਾਹਸ਼ ਹੁੰਦੀ ਹੈ ਕਿ ਉਹ ਆਪਣਾ ਸੀਡ ਰਖੇ ਅਤੇ ਹਰ ਇਕ ਨੇ ਆਪਣੇ ਘਰ ਆਪਣੇ ਲਈ ਸੀਡ ਰਖਿਆ ਹੁੰਦਾ ਹੈ। ਸਰਕਾਰ ਪਾਸ ਤਾਂ ਉਹ ਬਹੁਤ ਘਟ ਹਾਲਾਤ ਵਿਚ ਸੀਡ ਲਈ ਜਾਂਦਾ ਹੈ ਲੇਕਿਨ ਫਿਰ ਵੀ ਅਸੀਂ 50 ਲਖ ਮਣ ਸੀਡ ਦਾ ਇੰਤਜ਼ਾਮ ਕੀਤਾ ਹੋਇਆ ਹੈ।

**Chaudhri Darshan Singh :** On a point of Order, Madam...

**Deputy Speaker :** No, I do not allow it.

## *ERRATA*

TO

PUNJAB VIDHAN SABHA DEBATES, VOL. II, NO. 12, DATED THE 29TH SEPTEMBER, 1964.

| *Read* | *for* | *page* | *line* |
|---|---|---|---|
| ਸਰਦਾਰ ਗੁਰਨਾਮ ਸਿੰਘ | ਸਰਦ ਗੁਰਨਾਂਮ ਸਿੰਘ | (12)2 | 12 |
| ਕੋਸ਼ਿਸ਼ | ਕੋਜ਼ਿਸ | (12)4 | 5 from below |
| ਲੋਕਾਂ | ਲਕਾਂ | (12)4 | 3 from below |
| ਸਰਦਾਰ ਗੁਰਨਾਮ ਸਿੰਘ | ਸਰਦਾਰ ਗਰਨਾਮ ਸਿੰਘ | (12)6 | 1 |
| ਸਰਕਾਰ | ਸਰਟਾ | (12)6 | 17 |
| ਸਕਦੀਆਂ | ਸਰਦੀਆਂ | (12)7 | 15 |
| ਲਾਸ | ਾਸ | (12)8 | 2 |
| ਵਧਣਗੀਆਂ | ਧਣਗੀਆਂ | (12)9 | 13 |
| ਪ੍ਰੋਡਿਊਸ | ਪ੍ਰੈਡਿਊਜ਼ | (12)9 | 2 from below |
| मुग्रामला | मुग्र मला | (12)10 | 19 |
| ਖਰੀਦਣ | ਖਰੀਦੇਣ | (12)12 | 8-9 |
| लगे | ल | (12)18, 33 | 11, 22 |
| ਮੈਂ | ਮ | (12)21 | last |
| ਟਰੇਡਿੰਗ | ਟਰੇਡਿਗ | (12)21 | last |
| ਫਿਨਾਨਸਿੰਗ | ਫਿਨਾਨਿ ਗ | (12)22 | 2 |
| ਮਹਿਦੂਦ | ਮਹਿਦਦ | (12)22 | 5 |
| ਗੁਜਰਾਤ | ਗੁਾਜਾਰਾਤ | (12)22 | 9 |
| unless | un(ess | (12)24 | 3 |
| ਪ੍ਰੋਸੀਜਰ | ਪ੍ਰੇਸੀਜਰ | (12)29 | 11 |
| ਲੋ | ਲ | (12)29 | 9 from below |
| ਪੋ | ਪ | (12)31 | 4 |
| होंगे | हों | (12)33 | 19 |
| करने | कर | (12)35 | 5 |
| ਪ੍ਰੋਡਕਸ਼ਨ | ਪ੍ ਡਕਸ਼ਨ | (12)41 | 4 from below |
| वेस्ट | वैस्ट | (12)42 | 3 from below |
| करेंगे | क ेंगे | (12)42 | 2 from b low |
| ਆਨ | ਅਨ | (12)48 | 18 |
| किसो | विसो | (12)49 | 2 |
| को | कां | (12)50 | 6 |
| है | ह | (12)50 | 23 |

| *Read* | *for* | *page* | *line* |
|---|---|---|---|
| इकदाम | इकदम | (12)51 | 18 |
| विसातत | विसावत | (12)51 | 19 |
| Delete the word 'कि' | after the word 'क्योंकि' | (12)51 | 27 |
| करे | क ` | (12)54 | 16 from below |
| रोने | रो | (12)54 | 6 from below |
| अंग्रेज | अग्रेज | (12)55 | 10 |
| लगी | ल ी | (12)55 | 6 from below |
| The | Tne | (12)56 | 3 |
| ਪ੍ਰਾਬਲਮ | ਪ੍ਰ ਬਲਮ | (12)56 | 7 |
| ਕਮੇਟੀ | ਕਮਟੀ | (12)56 | 18 |
| ਅਨਇਕਨਾਮਿਕ | ਅਨਇਕਨਾਮੀਕ | (12)57 | 15 from below |
| ਹਲ | ਹਠ | (12)58 | 9 |
| सिग्नीफिकेंट | सिग्नीफिकेट | (12)60 | 19 |
| मैं | नैं | (12)60 | 7 from below |
| राजनैतिक | राजनतिक | (12)60 | 4 from below |
| respectively | respectivly | (12)61 | 11 |
| रहा हूं | राहा हैं | (12)61 | 15 from below |
| मिनिस्टर | मिमिस्टर | (12)62 | 6 |
| ट्रेडिंग | ट्रेनिंग | (12)62 | 21 |
| Delete the word 'दे' | before the word 'रही है' | (12)63 | 6 from below |
| मैं | में | (12)64 | 10 from below |
| Delete the word 'के' | before the word 'क्योंकि' | (12)64 | 9 from below |
| अवलीं | अन्वलीन | (12)66 | 14 |
| चाहेंगे | चाहें` | (11)67 | 22 |
| कैपीटलिज्म | कप ीटलिज्म | (12)67 | 11 from below |
| इकट्ठी | इकठ्ठी | (12)67 | 7 from below |
| टैक्स | हैक्स | (12)67 | 5 from below |
| लैजिस्लेशन | लजिस्लेशन | (12)68 | 8 from below |
| सकें | सक | (12)71 | 26 |
| कम्युनिज्म | कम ुनिज्म | (12)73 | 9 |
| होर्डिंग | होडिंग | (12)73 | 26 |
| Wednesday | Wedn sday | (12)75 | 2 |
| Sir | Si | (12)75 | 16 |

# PUNJAB VIDHAN SABHA

**Tuesday, the 29th September, 1964**

*The Vidhan Sabha met in Assembly Chamber, Vidhan, Bhawan Sector 1, Chandigarh at 8, 30 a. m. of the Clock. Mr. Speaker (Shri Harbans Lal) in the Chair.)*

## QUESTION HOUR (DISPENSED WITH)

**Mr. Speaker :** Since the House is going to discuss today the situation created by the rising prices and many hon. Members would like to take part in the discussion, if the House agrees the Question Hour may be suspended.

(**Voices** : Yes, Yes.)

*The Question Hour is dispensed with*

## ADJOURNMENT MOTIONS/CALL ATTENTION NOTICES

**Mr. Speaker :** Adjournment Motions, Call Attention Notices, etc., will also be taken up tomorrow.

**श्री जगन्नाथ :** स्पीकर साहिब, यह मोशन्ज क्या आज नहीं ली जाएंगी ? इन में से एक बड़ी जरूरी है जो जरूर आज टेक अप करनी चाहिए ।

**श्री अध्यक्ष :** यह कल आएंगी । एक तो ली नहीं जा सकती । अगर एक ली जाए तो सारी लेनी पड़ेंगी, नहीं तो कोई नहीं ली जाएगी । I hope this will be the proper procedure. (The motions will be taken up tomorrow. I cannot take up one particular motion today and leave the rest. If I allow one of them I will have to allow all. I hope this would be the proper procedure.)

## DISCUSSION ON RISING PRICES

**Chief Minister (Shri Ram Kishan) :** Mr. Speaker, I beg to move —

That the situation created by the rising prices be taken into consideration.

**ਸਰਦਾਰ ਗੁਰਨਾਮ ਸਿੰਘ :** ਸਾਡਾ ਇਹ ਖਿਆਲ ਸੀ ਕਿ ਇਸ ਮੋਸ਼ਨ ਤੇ ਲੀਡਰ ਆਫ ਦੀ ਆਪੋਜ਼ੀਸ਼ਨ ਪਹਿਲੇ ਬੋਲਣਗੇ ।

**मुख्य मंत्री :** मैंने जो कुछ कहना है वह मैं बाद में कहूंगा ।

**Mr. Speaker :** Motion moved —

That the situation created by the rising Prices be taken into consideration.

**Minister for Finance and Planning :** Mr. Speaker, in my view when a motion is moved in the House, then it has to be put to the vote of the House . ......

(*Interruptions*)

**Mr. Speaker :** This motion is only for discussion.

Now, before I call upon Sardar Gurnam Singh to speak, I would request the whips of the various parties/groups to give me the names of the Members of their parties/groups who want to take part in the discussion.

**ਸਰਦਾਰ ਗੁਰਨਾਮ ਸਿੰਘ (ਰਾਏਕੋਟ) :** ਸਪੀਕਰ ਸਾਹਿਬ, ਜ਼ਰਾਇਤ ਹਿੰਦੁਸਤਾਨ ਦੀ ਇਕ ਬੇਸਿਕ ਇਂਡਸਟਰੀ ਹੈ। ਕਿਉਂਕਿ ਇਸ ਸਮੇਂ ਬਹਿਸ ਕੀਮਤਾਂ ਦੇ ਚੜ੍ਹਾ ਤੇ ਹੋਣੀ ਹੈ ਔਰ ਇਨ੍ਹਾਂ ਦਾ ਸਬੰਧ ਇਸ ਨਾਲ ਹੈ, ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਬੇਸਿਕ ਇੰਡਸਟਰੀ ਨੂੰ 17 ਸਾਲਾਂ ਦੇ ਵਕਫੇ ਵਿਚ ਜਦੋਂ ਤੋਂ ਆਜ਼ਾਦੀ ਹਿੰਦੁਸਤਾਨ ਵਿਚ ਆਈ ਹੈ, ਇਕ ਬਹੁਤ ਬੁਰਾ ਸਲੂਕ ਮਿਲਿਆ ਹੈ ਔਰ ਇਸ ਸਲੂਕ ਦੇ ਮਿਲਣ ਦਾ ਨਤੀਜਾ ਇਹ ਹੋਇਆ ਹੈ ਕਿ ਅਜ ਹਿੰਦੁਸਤਾਨ ਵਿਚ ਖੁਰਾਕ ਦੇ ਵਿਚ ਘਾਟਾ ਹੋ ਗਿਆ ਹੈ। ਇਥੋਂ ਤਕ ਨੌਬਤ ਪਹੁੰਚੀ ਹੈ ਕਿ 2,500 ਕਰੋੜ ਰੁਪਏ ਦਾ ਅਨਾਜ ਅਸੀਂ ਬਾਹਰ ਦੇ ਮੁਲਕਾਂ ਤੋਂ ਮੰਗਾਇਆ ਹੈ, ਹਾਲਾਂਕਿ ਹਿੰਦੁਸਤਾਨ ਖੇਤੀ ਬਾੜੀ ਲਈ ਇਤਨਾ ਮਸ਼ਹੂਰ ਸੀ ਕਿ ਇਸ ਨੂੰ ਇਤਨੇ ਰੁਪਿਆਂ ਦਾ ਅਨਾਜ ਬਾਹਰੋਂ ਮੰਗਾਣ ਦੀ ਜ਼ਰੂਰਤ ਨਹੀਂ ਸੀ।

ਪੇਸ਼ਤਰ ਇਸ ਦੇ ਕਿ ਮੈਂ ਕੀਮਤਾਂ ਵਿਚ ਜਾਵਾਂ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਦੀਆਂ ਵਜੂਹਾਤ ਕੀ ਹਨ ਖੁਰਾਕ ਦੇ ਘਟਣ ਦੀਆਂ। ਮੇਰਾ ਖਿਆਲ ਇਹ ਹੈ ਔਰ ਮੈਂ ਟਰੇਯਰੀ ਬੈਂਚਾਂ ਨੂੰ ਕਹਾਂਗਾ ਔਰ ਇਸ ਨਵੀਂ ਸਰਕਾਰ ਨੂੰ ਕਹਾਂਗਾ ਕਿ ਮੌਕਾ ਹੁਣ ਆ ਗਿਆ ਹੈ ਕਿ ਜਿਹੜੀ ਤੁਹਾਡੀ ਪਾ-ਲਿਸੀ ਹੈ, ਜਿਹੜੀ ਨੀਤੀ ਹੈ ਜ਼ਰਾਇਤ ਦੇ ਮੁਤੱਲਿਕ, ਇਸ ਨੂੰ ਹੁਣ ਬਦਲਣ ਦੀ ਲੋੜ ਹੈ। ਸਾਨੂੰ ਨਵੀਂ ਸਰਕਾਰ ਦੀ ਨੀਅਤ ਤੇ ਸ਼ਕ ਨਹੀਂ ਲੇਕਿਨ ਇਸ ਬਾਰੇ ਵਿਚ ਜਿਹੜੀ ਇਨ੍ਹਾਂ ਦੀ ਨੀਤੀ ਹੈ ਉਹ ਠੀਕ ਨਹੀਂ ਹੈ ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਖੁਰਾਕ ਦੇ ਮੁਤੱਲਿਕ ਰੂਲਿੰਗ ਪਾਰਟੀ ਦੀ, ਜਿਹੜੀ ਇਥੋਂ ਤਕ ਹੀ ਮਹਿਦੂਦ ਨਹੀਂ ਔਰ ਸੈਂਟਰ ਵਿਚ ਵੀ ਹੈ ਜੋ ਇਨ੍ਹਾਂ ਦੀ ਪੇਰੈਂਟ ਬਾਡੀ ਹੈ, ਉਸ ਦੀ ਪਾਲਿਸੀ ਮਡਲਹੈਡਿਡ ਹੈ ਔਰ ਇਸੇ ਤਰ੍ਹਾਂ ਦੀਆਂ ਇਸ ਨੇ ਐਗਰੇਰੀਅਨ ਰੀਫਾਰਮਜ਼ ਲਿਆਂਦੀਆਂ ਹਨ । ਮੈਂ ਸਮਝਦਾ ਹਾਂ ਕਿ ਸੈਂਟਰ ਦੇ ਕਿਸੇ ਨੇਤਾ ਨੇ ਐਗਰੀਕਲਚਰ ਨੂੰ ਬਿਲਕੁਲ ਸਮਝਿਆ ਹੀ ਨਹੀਂ ! ਮੈਨੂੰ ਇਕ ਮਿਸਾਲ ਇਸ ਬਾਰੇ ਵਿਚ ਯਾਦ ਆਈ ਹੈ। ਪਲੈਨਿੰਗ ਕਮਿਸ਼ਨ ਦੇ ਵਿਚ ਇਕ ਵਾਰੀ ਇਹ ਸਵਾਲ ਆਇਆ ਸੀ ਕਿ ਸੀਲਿੰਗ ਕਿਤਨੇ ਏਕੜ ਜ਼ਮੀਨ ਦੀ ਕੀਤੀ ਜਾਵੇ। ਇਕ ਮੈਂਬਰ ਜਿਹੜੇ ਯੂ. ਪੀ. ਤੋਂ ਸਨ, ਉਨ੍ਹਾਂ ਨੇ ਕਿਹਾ ਇਹ ਅਧਾ ਏਕੜ ਕਰ ਦਿਉ। ਇਸ ਤੇ ਕਿਸੇ ਸਾਹਮਣੇ ਬੈਠੇ ਹੋਏ ਮੈਂਬਰ ਨੇ ਕਿਹਾ ਕਿ ਇਹ ਤਾਂ ਕਬਰਿਸਤਾਨ ਲਈ ਕਾਫੀ ਹੈ ਪਰ ਖੇਤੀ ਕਰਨ ਲਈ ਥੋੜੀ ਹੈ । ਤੇ ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਨ੍ਹਾਂ ਲੋਕਾਂ ਨੇ ਮੌਜੂਦਾ ਨੀਤੀ ਐਗਰੀਕਲਚਰ ਦੇ ਸਬੰਧ ਵਿਚ ਬਣਾਈ ਹੈ ਉਹ ਜ਼ਰਾਇਤ ਨੂੰ ਸਮਝਦੇ ਵੀ ਨਹੀਂ ਹਨ। ਸਪੀਕਰ ਸਾਹਿਬ, ਇਹ ਸਵਾਲ ਤਾਂ

ਇਕਨਾਮਿਕਸ ਦਾ ਹੈ ਔਰ ਸਪਲਾਈ ਔਰ ਡੀਮਾਂਡ ਦਾ ਹੈ। ਅਗਰ ਪਰੋਡਕਸ਼ਨ ਕਾਫੀ ਹੈ ਔਰ ਡੀਮਾਂਡ ਦੇ ਮੁਤਾਬਕ ਹੈ ਤਾਂ ਪਰਾਈਸਿਜ਼ ਜ਼ਿਆਦਾ ਨਹੀਂ ਹੋ ਸਕਦੀਆਂ ਔਰ ਅਗਰ ਪਰੋਡਕਸ਼ਨ ਘਟ ਹੈ ਔਰ ਡੀਮਾਂਡ ਜ਼ਿਆਦਾ ਹੈ ਤਾਂ ਜ਼ਰੂਰੀ ਹੈ ਕਿ ਪਰਾਈਸਿਜ਼ ਵਧ ਹੋਣ। ਅਸੀਂ ਦੇਖਦੇ ਹਾਂ ਕਿ ਇਸ ਮੁਲਕ ਵਿਚ ਪਾਪੂਲੇਸ਼ਨ ਤਾਂ ਵਧਦੀ ਜਾ ਰਹੀ ਹੈ ਪਰ ਫੂਡ ਦੀ ਪਰੋਡਕਸ਼ਨ ਉਸ ਦੇ ਮਕਾਬਲੇ ਵਿਚ ਵਧੀ ਨਹੀਂ ਸਗੋਂ ਘਟ ਹੁੰਦੀ ਜਾਂਦੀ ਹੈ। ਇਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਪਾਪੂਲੇਸ਼ਨ ਦੇ ਇਨਕਰੀਜ਼ ਨਾਲ ਫੂਡ ਗਰੇਨਜ਼ ਦੀਆਂ ਪਰਾਈਸਿਜ਼ ਵਧ ਗਈਆਂ ਹਨ। ਇਸ ਦੇ ਕਾਰਨ ਮੈਂ ਦਸਾਂਗਾ ਕਿ ਇਕ ਤਾਂ ਅਨਇਕਨਾਮਿਕ ਹੋਲਡਿੰਗਜ਼ ਹਨ ਔਰ ਦੂਜਾ ਹੋਲਡਿੰਗਜ਼ ਤੇ ਸੀਲਿੰਗ ਲਾਣਾ ਹੈ। ਇਹ ਦੋ ਚੀਜ਼ਾਂ ਨੇ ਜਿਨ੍ਹਾਂ ਨੇ ਇਸ ਬੇਸਿਕ ਇੰਡਸਟਰੀ ਨੂੰ ਡੈਸਟਰਾਏ ਕਰ ਦਿੱਤਾ ਹੈ। ਇਸ ਮਾਡਰਨ ਏਜ ਦੇ ਵਿਚ ਅਗਰੀਕਲਚਰ ਤਰੱਕੀ ਨਹੀਂ ਕਰ ਸਕਦਾ ਜਦ ਤਕ ਫਾਰਮਜ਼ ਵੱਡੀਆਂ ਨਾ ਹੋਣ, ਮੈ-ਕੇਨਾਈਜ਼ਡ ਨਾ ਹੋਣ, ਇਲੈਕਟਰੀਫਾਈਡ ਨਾ ਹੋਣ ਔਰ ਇਹ ਹਰ ਤਰ੍ਹਾਂ ਨਾਲ ਮਾਡਰਨਾਈਜ਼ਡ ਨਾ ਹੋਣ। ਮੈਂ ਸਮਝਦਾ ਹਾਂ ਕਿ ਜਿਹੜੀ ਪਾਰਟੀ ਇਨ ਪਾਵਰ ਹੈ, ਇਨ੍ਹਾਂ ਵਿਚੋਂ ਕੁਝ ਨੇ ਚੀਨ ਦੀਆਂ ਕਿਤਾਬਾਂ ਪੜ੍ਹੀਆਂ ਹਨ ਔਰ ਕੁਝ ਨੇ ਰੂਸ ਦੀਆਂ ਪੜ੍ਹ ਲਈਆਂ ਹਨ ਔਰ ਇਹ ਪੜ੍ਹ ਕੇ ਇਹ ਫੈਸਲੇ ਕਰ ਦਿਤੇ ਹਨ ਜਿਸ ਨੇ ਸਾਡੇ ਮੁਲਕ ਨੂੰ ਭੁੱਖਾ ਮਾਰ ਦਿੱਤਾ ਹੈ। (ਇਕ ਆਵਾਜ਼: ਅਮਰੀਕਾ ਦੀਆਂ ਕੀ ਕਿਤਾਬਾਂ ਨਹੀਂ ਪੜ੍ਹੀਆਂ ?) ਮੇਰੇ ਦੋਸਤ ਕਾਮਰੇਡ ਮੱਖਣ ਸਿੰਘ ਤਰਸਿੱਕਾ ਨੂੰ ਫਿਕਰ ਪੈ ਗਿਆ ਹੈ ਕਿ ਅਸੀਂ ਕੁਝ ਜ਼ਮੀਨ ਖੋਹਣ ਲਗੇ ਹਾਂ। ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਅਸੀਂ ਜ਼ਮੀਨ ਖੋਹਣ ਨਹੀਂ ਲਗੇ ਸਗੋਂ ਦੇਣ ਦੀ ਗੱਲ ਕਰਾਂਗੇ। ਮੈਂ, ਸਪੀਕਰ ਸਾਹਿਬ, ਕਹਿ ਰਿਹਾ ਸੀ ਕਿ ਆਨ-ਇਕਨਾਮਿਕ ਹੋਲਡਿੰਗਜ਼ ਔਰ ਦੂਸਰਾ ਸੀਲਿੰਗ ਨੇ ਇਥੇ ਪੈਦਾਵਾਰ ਘਟਾ ਦਿੱਤੀ ਹੈ ਔਰ ਇਹ ਸਾਡੀ ਇਸ ਸਰ-ਕਾਰ ਦੀ ਨੀਤੀ ਹੈ ਯਾਨੀ ਡਿਸਟਰੀਬਿਊਸ਼ਨ ਆਫ ਪਾਵਰਟੀ ਇਸ ਦੀ ਨੀਤੀ ਹੈ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੋ ਸੀਲਿੰਗ ਆਨ ਲੈਂਡ ਲਗਾਉਣਾ ਹੈ ਕੀ ਇਹ ਸੀਲਿੰਗ ਆਨ-ਇਨਕਮ ਨਹੀਂ ਹੈ ਔਰ ਕੀ ਇਸ ਸਰਕਾਰ ਨੇ ਕਿਸੇ ਹੋਰ ਇਨਕਮ ਤੇ ਵੀ ਸੀਲਿੰਗ ਲਗਾਈ ਹੈ ? ਇਹ ਜਿਹੜੀ ਬੇਸਿਕ ਇੰਡਸਟਰੀ ਹੈ ਇਸ ਬਾਰੇ ਤਾਂ ਕਿਹਾ ਇਹ ਜਾਂਦਾ ਹੈ ਕਿ 'ਲੈਂਡ ਟੂ ਦੀ ਟਿੱਲਰ' ਤਾਂ ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਕੀ ਇਨ੍ਹਾਂ ਨੇ ਇੰਡਸਟਰੀ ਟੂ ਦੀ ਵਰਕਰ ਜਾਂ ਫੈਕਟਰੀ ਟੂ ਦੀ ਵਰਕਰ ਵੀ ਕਿਹਾ ਹੈ ? ਜੇ ਇਸ ਸਰਕਾਰ ਨੇ ਸਲੋਗਨਜ਼ ਤੇ ਹੀ ਰਾਜ ਕਰਨਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਨੂੰ ਇਹ ਸਲੋਗਨ ਵੀ ਰੇਜ਼ ਕਰਨਾ ਚਾਹੀਦਾ ਹੈ ਕਿ 'ਫੈਕਟਰੀ ਟੂ ਦੀ ਵਰਕਰ, ਮੈਂ ਸਮਝ-ਦਾ ਹਾਂ ਕਿ ਇਹ ਹਰੀਜਨ ਭਾਈ ਖਾਹ ਮਖਾਹ ਜੱਟ ਦੀ ਜ਼ਮੀਨ ਦੇ ਪਿਛੇ ਭਟਕਦੇ ਫਿਰਦੇ ਹਨ। ਜੇ ਉਹ ਕਿਸੇ ਫੈਕਟਰੀ ਦੇ ਹਿੱਸੇਦਾਰ ਹੋ ਜਾਣ ਜਾਂ ਕਿਸੇ ਇੰਡਸਟਰੀ ਵਿਚ ਹਿੱਸਾ ਲੈ ਲੈਣ ਤਾਂ ਰੁਪਏ ਵਿਚ ਮਾਲਾ ਮਾਲ ਹੋ ਸਕਦੇ ਹਨ। ਇਸ ਕਰਕੇ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਕਿਉਂ ਇਹ ਜੱਟ ਦੀ ਜ਼ਮੀਨ ਦੇ ਪਿਛੇ ਪਏ ਹੋਏ ਹਨ ਕਿਉਂ ਇਹ ਫੈਕਟਰੀਆਂ ਅਤੇ ਵਡੀਆਂ ਵਡੀਆਂ ਇੰਡਸਟਰੀਆਂ ਵਿਚ ਹਿੱਸਾ ਕਿਉਂ ਨਹੀਂ ਮੰਗਦੇ। ਇਕ ਆਦਮੀ ਬੂਟਾਂ ਦੀ ਦੁਕਾਨ ਖੋਲ੍ਹ ਲੈਂਦਾ ਹੈ ਤਾਂ ਉਹ ਲੱਖਾਂ ਰੁਪਏ ਕਮਾ ਸਕਦਾ ਹੈ, ਇਸੇ ਤਰ੍ਹਾਂ ਇਕ ਆਦਮੀ ਕਪੜੇ ਦੀ ਦੁਕਾਨ ਖੋਲ੍ਹ ਲੈਂਦਾ ਹੈ ਤਾਂ ਉਹ ਲੱਖਾਂ ਰੁਪਏ ਕਮਾ ਲੈਂਦਾ ਹੈ, ਪਰ ਜੇ ਇਕ ਆਦਮੀ ਖੇਤੀ ਦਾ ਪਰੋਫੈਸ਼ਨ ਐਡਾਪਟ ਕਰਦਾ ਹੈ ਤਾਂ ਉਸ ਦੀ ਉਹੋ ਹੀ ਹਾਲਤ ਰਹਿਣੀ ਹੈ ਜੋ ਉਸ ਦੀ ਪਹਿਲੇ ਸੀ, ਬਸ ਇਸ ਤੋਂ ਅਗੇ ਨਹੀਂ ਜਾ ਸਕਦਾ। ਮੈਂ ਸਰਕਾਰ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ 80 ਫੀ ਸਦੀ ਦੇਹਾਤ ਦੇ ਲੋਕਾਂ ਨੂੰ ਖੇਤੀ ਵਿਚ ਰਖ ਕੇ ਉਨ੍ਹਾਂ ਨੂੰ ਗੁਰਬਤ ਵਿਚ ਹੀ ਰਖਣਾ ਚਾਹੁੰਦੇ ਹਨ ? ਇਸ ਤੋਂ ਤਾਂ ਮੈਂ ਇਹ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਸੋਸ਼ਲਿਜ਼ਮ ਤਾਂ ਇਕ ਸਾਧ ਦੀ ਕੰਬਲੀ ਵਾਲੀ ਗੱਲ ਹੈ। ਸਾਰੇ ਲੋਕੀ ਸਾਧ ਦੀ ਕੰਬਲੀ ਦੇ ਪਿਛੇ ਹੁੰਦੇ ਹਨ ਔਰ ਉਹ ਇਸ ਤਾੜ ਵਿਚ ਰਹਿੰਦੇ ਹਨ ਕਿ ਸਾਧ ਕਿਧਰੇ ਜਾਵੇ ਤਾਂ ਉਹ ਉਸ ਦੀ ਕੰਬਲੀ ਚੁਰਾ ਲੈਣ।

[ਸਰਦਾਰ ਗੁਰਨਾਮ ਸਿੰਘ]

ਇਹ ਸਰਕਾਰ ਸਿਰਫ ਜੱਟ ਦੀ, ਜ਼ਿਮੀਂਦਾਰ ਦੀ ਜਾਂ ਵਾਹੀਕਾਰ ਦੀ ਜ਼ਮੀਨ ਦੇ ਪਿਛੇ ਪਈ ਹੋਈ ਹੈ ਪਰ ਜੋ ਇਥੇ ਚੰਡੀਗੜ੍ਹ ਵਿਚ ਜਾਂ ਲੁਧਿਆਣੇ ਵਿਚ ਜਾਂ ਫਰੀਦਾਬਾਦ ਵਿਚ ਵਡੀਆਂ ਵਡੀਆਂ ਇੰਡਸਟਰੀਆਂ ਕਾਇਮ ਹੋ ਗਈਆਂ ਹਨ, ਫਰੀਦਾਬਾਦ ਵਿਚ ਤਾਂ ਸਾਰੀ ਵਡੀ ਇੰਡਸਟਰੀ ਚਲੀ ਗਈ ਹੈ ਔਰ ਉਸ ਦੇ ਮੁਕਾਬਲੇ ਵਿਚ ਇਸ ਪਾਸੇ ਪੰਜਾਬ ਵਿਚ ਕੁਝ ਵੀ ਨਹੀਂ ਆਈ ਇਨ੍ਹਾਂ ਫੈਕਟਰੀਆਂ ਵਲ ਇਨ੍ਹਾਂ ਦਾ ਧਿਆਨ ਕਿਉਂ ਨਹੀਂ ਜਾਂਦਾ ? ਕਿਉਂ ਇਨ੍ਹਾਂ ਦਾ ਖਿਆਲ ਸਾਧ ਦੀ ਕੰਬਲੀ ਦੀ ਤਰ੍ਹਾਂ ਜੱਟ ਦੀ ਜ਼ਮੀਨ ਵਲ ਹੀ ਲਗਾ ਹੋਇਆ ਹੈ ਔਰ ਇੰਡਸਟਰੀ ਵਾਲਿਆਂ ਵਲ ਨਹੀਂ ਹੈ ? ਤਾਂ ਇਸ ਲਈ ਅਗਰ ਤੁਸੀਂ ਜੱਟ ਨੂੰ ਮੁਲਕ ਦੀ 80 ਫੀ ਸਦੀ ਆਬਾਦੀ ਨੂੰ ਪਰਪੈਚੁਅਲੀ ਗੁਰਬਤ ਵਿਚ ਰਖਣਾ ਹੈ ਤਾਂ ਮੁਲਕ ਤਰੱਕੀ ਨਹੀਂ ਕਰ ਸਕਦਾ। ਜਾਂ ਫਿਰ ਤੁਸੀਂ ਦਸੋ ਕਿ ਤੁਸੀਂ ਕੀ ਸੋਚਿਆ ਹੈ ਕਿ ਤੁਸੀਂ ਉਸ ਨੂੰ ਕਿਸ ਤਰ੍ਹਾਂ ਅਮੀਰ ਕਰਨਾ ਹੈ। ਅਜ ਮੈਂ ਲੀਡਰ ਆਫ ਦੀ ਹਾਊਸ ਤੋਂ ਕੁਝ ਕਨਕਰੀਟ ਗੱਲਾਂ ਪੁਛਣੀਆਂ ਹਨ ਕਿ ਕਾਸ਼ਤਕਾਰ ਨੂੰ ਕਿਸ ਤਰ੍ਹਾਂ ਇੰਡਸਟਰੀ ਲਿਸਟ ਦੇ ਬਰਾਬਰ ਲਿਆਉਣਾ ਹੈ ਜਿਹੜਾ ਇਕ ਅਰਬਨ ਏਰੀਏ ਵਿਚ ਰਹਿੰਦਾ ਹੈ। ਉਸ ਨੂੰ ਮੈਂ ਸੋਚਾਂਗਾ ਤੇ ਸਮਝਣ ਦੀ ਕੋਸ਼ਿਸ਼ ਕਰਾਂਗਾ, ਤੇ ਜੇ ਮੇਰੇ ਮਨ ਲਗੀ ਗੱਲ ਤਾਂ ਬੜੀ ਖੁਸ਼ੀ ਹੋਵੇਗੀ ਪਰ ਮੈਨੂੰ ਨਹੀਂ ਨਜ਼ਰ ਆਉਂਦਾ ਕਿ ਆਪਣੀ ਮੌਜੂਦਾ ਪਾਲਿਸੀ ਨਾਲ ਇਹ ਕਲਟੀਵੇਟਰ ਨੂੰ ਕਿਸੇ ਤਰ੍ਹਾਂ ਗੁਰਬਤ ਵਿਚੋਂ ਕਢ ਸਕਦੇ ਹਨ। (ਵਿਘਨ) ਮੈਂ ਆਪਣੇ ਹਰੀਜਨ ਭਰਾਵਾਂ ਨੂੰ ਕਹਾਂਗਾ ਕਿ ਅਗਰ ਉਹ ਜ਼ਮੀਨ ਵਿਚ ਹੀ ਹਿੱਸਾ ਲੈਣਾ ਚਾਹੁੰਦੇ ਹਨ ਜਿਵੇਂ ਕਿ ਕਾਮਰੇਡ ਸਾਹਿਬ ਵੀ ਬਿਆਨ ਦਿੰਦੇ ਹਨ ਕਿ ਜ਼ਮੀਨ ਵੰਡਣੀ ਹੈ, ਤਾਂ ਮੈਂ ਦਸ ਦਿਆਂ ਕਿ ਮੈਂ ਇਨ੍ਹਾਂ ਦੀਆਂ ਫਿਗਰਜ਼ ਬਾਰੇ ਹਿਸਾਬ ਲਾਇਆ ਹੈ, ਭਾਵੇਂ ਹਿਸਾਬ ਮੇਰਾ ਬਹੁਤਾ ਚੰਗਾ ਨਹੀਂ ਕਿ, ਫੀ ਫੈਮਿਲੀ ਦੋ ਏਕੜ ਜ਼ਮੀਨ ਆਉਂਦੀ ਹੈ। ਸਪੀਕਰ ਸਾਹਿਬ, ਮੈਂ ਜ਼ਮੀਂਦਾਰ ਹਾਂ, ਖੇਤੀ ਕਰਵਾਉਂਦਾ ਹਾਂ ਮੈਨੂੰ ਪਤਾ ਹੈ ਕਿ ਰੱਦੀ ਤੋਂ ਰੱਦੀ ਬੈਲ ਦੀ ਜੋੜੀ 1,000 ਰੁਪਏ ਦੀ ਆਉਂਦੀ ਹੈ। ਸਮਝੋ ਕਿ ਉਹ 500 ਰੁਪਏ ਦੇ ਇੰਪਲੀਮੈਂਟਸ ਲਾਏਗਾ। ਇਸ ਤਰ੍ਹਾਂ 1,500 ਰੁਪਏ ਦੇ ਕਰੀਬ ਲਗਾ ਕੇ ਉਸ ਨੂੰ ਮੈਂ ਸਮਝਦਾ ਹਾਂ ਕਿ ਇਨਕਮ ਨਿਲ ਮਿਲੇਗੀ। ਮੈਂ ਇਨ੍ਹਾਂ ਤੋਂ ਹੀ ਪੁਛਦਾ ਹਾਂ ਕਿ ਦੋ ਏਕੜ ਵਿਚੋਂ ਕਿੰਨੀ ਕੁ ਇਨਕਮ ਹੋਵੇਗੀ। (ਵਿਘਨ) ਮੈਂ ਹਰੀਜਨਾਂ ਨੂੰ ਜ਼ਮੀਨ ਦਿਤੇ ਜਾਣ ਦੇ ਖਿਲਾਫ ਨਹੀਂ। ਮੈਂ ਇਸ ਸਿਲਸਿਲੇ ਵਿਚ ਇਕ ਸੁਝਾਉ ਦਿੰਦਾ ਹਾਂ ਕਿ ਜੇ ਇਸ ਤਰੀਕੇ ਨਾਲ ਉਨ੍ਹਾਂ ਨੂੰ ਜ਼ਮੀਨ ਦੇਣੀ ਹੀ ਹੈ ਤਾਂ ਉਨ੍ਹਾਂ ਨੂੰ ਇਕ ਥਾਂ ਤੇ ਇਕੱਠੀ ਜ਼ਮੀਨ ਦਿਉ ਅਤੇ ਕੋਆਪਰੇਟਿਵ ਬੇਸਿਜ਼ ਤੇ ਇਕਠੇ ਕਰਕੇ ਟ੍ਰੈਕਟਰ ਦਿਉ, ਖੇਤੀ ਬਾੜੀ ਮੈਕੇਨਾਈਜ਼ਡ ਕਰੋ ਤਾਂ ਜੋ ਉਨ੍ਹਾਂ ਨੂੰ ਕੁਝ ਉਥੋਂ ਮਿਲ ਸਕੇ। ਵਰਨਾ ਜਿਹੜਾ ਇਕ ੨ ਏਕੜ ਤੁਸੀਂ ਉਨ੍ਹਾਂ ਨੂੰ ਦਿਉਗੇ ਉਹ ਮੇਰੇ ਕੋਲ ਵਿਕ ਜਾਣਗੇ, ਤੁਹਾਡੇ ਕੋਲ ਵਿਕ ਜਾਣਗੇ। ਹਰੀਜਨਾਂ ਪਾਸ ਫਿਰ ਕੁਝ ਨਹੀਂ ਰਹਿਣਾ। ਇਸ ਗਲ ਨੂੰ ਸੋਚ ਲਉ। ਤੁਸੀਂ ਕਹਿੰਦੇ ਹੋ ਸੋਸ਼ਲਿਜ਼ਮ ਲਿਆਉਣਾ ਹੈ ਯਾਨੀ ਕਿ ਤੁਸੀਂ 80 ਫੀ ਸਦੀ ਪਿੰਡਾ ਦੇ ਲੋਕਾਂ ਨੂੰ, 10 ਫੀ ਸਦੀ ਸ਼ਹਿਰਾਂ ਦੇ ਲੋਕਾਂ ਨੂੰ ਬਾਕੀ ਦੇ 10 ਪਰਸੈਂਟ ਉਨ੍ਹਾਂ ਲੋਕਾਂ ਦੀ ਖਾਤਰ ਗਰੀਬ ਰਖਣਾ ਚਾਹੁੰਦੇ ਹੋ ਜੋ ਸਰਕਾਰ ਨੂੰ ਉਂਗਲਾਂ ਤੇ ਨਚਾ ਕੇ ਕਰੋੜਾਂ ਰੁਪਿਆ ਲੈ ਜਾਂਦੇ ਹਨ ਅਤੇ ਜਦੋਂ ਵੀ ਕੋਈ ਨਵੀਂ ਮਨਿਸਟਰੀ ਬਣੇ ਤਾਂ ਉਹ ਉਸੇ ਦੇ ਗਲ ਵਿਚ ਹਾਰ ਪਾਉਣ ਲਗ ਜਾਂਦੇ ਹਨ ਅਤੇ ਉਹ ਵੀ ਸਾਰਿਆਂ ਤੋਂ ਪਹਿਲਾਂ। ਜੇ ਤੁਸੀਂ ਇਸੇ ਤਰ੍ਹਾਂ ਸਿਰਫ 10 ਫੀ ਸਦੀ ਪਾਪੂਲੇਸ਼ਨ ਨੂੰ ਅਮੀਰ ਕਰਨ ਦੀ ਕੋਸ਼ਿਸ਼ ਕਰਦੇ ਰਹੇ ਤਾਂ ਮੁਲਕ ਵਿਚ ਰੈਵੋਲਿਊਸ਼ਨ ਹੋ ਜਾਵੇਗਾ। ਇਸ ਲਈ ਕੋਈ ਐਸਾ ਤਰੀਕਾ ਢੂੰਡੋ ਕਿ 100 ਪਰਸੈਂਟ ਲੋਕਾਂ ਨੂੰ ਫਾਇਦਾ ਪਹੁੰਚੇ। ਤੁਸੀਂ 80 ਪਰਸੈਂਟ ਲਕਾਂ ਨੂੰ ਗਰੀਬ ਕਰਨ ਦੀ ਕੋਸ਼ਿਸ਼ ਵਿਚ ਲਗੇ ਹੋਏ ਹੋ। ਤੁਸੀਂ 30 ਸਟੈਂਡਰਡ ਏਕੜ ਸੀਲਿੰਗ ਰੱਖੀ ਹੈ। ਇਕ ਆਦਮੀ ਜਿਹੜਾ ਕਿਸਾਨ ਦਾ ਪ੍ਰੋਫੈਸ਼ਨ ਐਡਾਪਟ ਕਰਨਾ ਚਾਹੁੰਦਾ ਹੈ, ਤੁਹਾਨੂੰ ਅੰਨ ਪੈਦਾ ਕਰਕੇ ਦੇਣਾ ਚਾਹੁੰਦਾ ਹੈ ਤੁਸੀਂ ਉਸ ਨੂੰ ਕਹਿੰਦੇ ਹੋ ਕਿ ਤੂੰ ਜ਼ਿਮੀਂਦਾਰ ਤੇ ਬੜਾ ਚੰਗਾ ਹੈ, ਕੰਮ ਚੰਗਾ ਕਰਦਾ ਹੈ,

ਉਸ ਨੂੰ ਇਕ ਸਰਟੀਫੀਕੇਟ ਵੀ ਦਿੰਦੇ ਹੋ, ਭਾਈ ਤੂੰ ਮਿਹਨਤ ਕਰਦਾ ਹੈ ਪਰ 31 ਵਾਂ ਏਕੜ ਨਹੀਂ ਖਰੀਦ ਸਕਦਾ ਕਿਉਂਕਿ ਸਾਡਾ ਸੋਸ਼ਲਿਜ਼ਮ ਡੁਬਦਾ ਹੈ । ਕਿੰਨੇ ਅਫਸੋਸ ਦੀ ਗੱਲ ਹੈ। ਤੁਹਾਡਾ ਆਪਣਾ ਅੰਦਾਜ਼ਾ ਹੈ ਕਿ 30 ਸਟੈਂਡਰਡ ਏਕੜ ਤੋਂ 3,600 ਰੁਪਏ ਦੀ ਸਾਲਾਨਾ ਇਨਕਮ ਹੈ। ਸਰਦਾਰ ਦਰਬਾਰਾ ਸਿੰਘ ਜੀ ਨੇ ਕਿਹਾ ਹੈ ਕਿ 5 ਏਕੜ ਵਾਲਿਆਂ ਤੋਂ ਮਾਲਿਆ ਨਹੀਂ ਲੈਣਾ। ਮੈਂ ਕਹਿੰਦਾ ਹਾਂ 30 ਏਕੜ ਵਾਲੇ ਤੋਂ ਵੀ ਲੈਣ ਦਾ ਤੁਹਾਨੂੰ ਹੱਕ ਨਹੀਂ ਹੈ। ਹਿਸਾਬ ਲਾ ਲਉ । ਤੁਸੀਂ 3,600 ਰੁਪਏ ਇਨਕਮ ਵਾਲੇ ਤੋਂ ਇਨਕਮ ਟੈਕਸ ਨਹੀਂ ਲੈਂਦੇ। ਤਾਂ ਤੁਹਾਨੂੰ ਕੀ ਹੱਕ ਹੈ ਕਿ ਜ਼ਿਮੀਂਦਾਰ ਜਿਸ ਦੀ ਆਮਦਨ 3,600 ਰੁਪਏ ਹੈ ਉਸ ਤੋਂ ਮਾਮਲਾ ਲਉ। ਕੀ ਤੁਸੀਂ ਉਸ ਦੇ ਬੱਚਿਆਂ ਦੀ ਪੜ੍ਹਾਈ ਲਈ ਉਸ ਪਾਸ ਕੁਝ ਨਹੀਂ ਛਡਣਾ ? ਮੈਂ ਇਨ੍ਹਾਂ ਦੀ ਡਿਫੀਕਲਟੀ ਸਮਝਦਾ ਹਾਂ। ਇਹ ਉਪਰੋਂ ਨਾ ਕਹਿਣ ਪਰ ਅੰਦਰੋਂ ਜ਼ਰੂਰ ਸੈਂਟਰ ਨੂੰ ਕਹਿਣ ਕਿ ਜਿੰਨੀ ਦੇਰ ਤੁਸੀਂ ਆਪਣੀ ਨੀਤੀ ਨਹੀਂ ਬਦਲਦੇ ਕੰਮ ਨਹੀਂ ਚਲ ਸਕਦਾ। ਉਪਰੋਂ ਬੇਸ਼ਕ ਨਾ ਕਹੋ। ਤੁਹਾਡੀ ਮਜਬੂਰੀ ਹੈ, ਕਈ ਵਾਰ ਸਾਡੀ ਵੀ ਹੁੰਦੀ ਹੈ, ਪਰ ਆਪਣੀ ਪਾਰਟੀ ਨੂੰ, ਸੈਂਟਰ ਦੇ ਮਨਿਸਟਰ ਨੂੰ ਕਨਵਿਨਸ ਕਰਾਉ ਕਿ ਤੁਸੀਂ 80 ਪਰਸੈਂਟ ਲੋਕਾਂ ਨਾਲ ਡਿਸਕਰੀਮਿਨੇਸ਼ਨ ਕਰ ਰਹੇ ਹੋ, ਉਨ੍ਹਾਂ ਨੂੰ ਡੁਬੋ ਰਹੇ ਹੋ। ਉਹ ਲੋਕ ਸਲੋਗਨਾਂ ਨਾਲ ਜਾਂ ਪੇਪਰ ਪਲੈਨਾਂ ਨਾਲ ਅਮੀਰ ਨਹੀਂ ਹੋਣੇ। ਉਨ੍ਹਾਂ ਨੂੰ ਤਾਂ ਕੰਮ ਮਿਲੇਗਾ ਤਾਂ ਹੀ ਉਹ ਅਮੀਰ ਹੋਣਗੇ । ਇਸ ਲਈ ਲੀਡਰ ਆਫ ਦੀ ਹਾਊਸ ਨੂੰ ਕਹਾਂਗਾ ਕਿ ਇਸ ਮਾਮਲੇ ਤੇ ਗੌਰ ਕਰਨ ਅਤੇ ਸੈਂਟਰ ਨੂੰ ਕਹਿਣ ਕਿ ਇਹ ਮਡਲ ਹੈਡਿਡ ਪਾਲੀਸੀ ਹੈ । ਤੁਸੀਂ 2500 ਕਰੋੜ ਰੁਪਿਆ ਅਮਰੀਕਾ ਵਗੈਰਾ ਬਾਹਰਲੇ ਮੁਲਕਾਂ ਨੂੰ ਫੂਡ ਮੰਗਾਉਣ ਲਈ ਦਿੱਤਾ। ਜੇ ਇਹ ਰਕਮ ਐਗਰੀਕਚਰ ਨੂੰ ਦਿੰਦੇ ਤਾਂ ਉਹ ਮੁਲਕ ਨੂੰ ਕਿਤੇ ਤੋਂ ਕਿਤੇ ਪਹੁੰਚਾ ਦਿੰਦੇ। ਇਨ੍ਹਾਂ ਲੋਕਾਂ ਨੂੰ ਪਰਪੇਚੁਅਲੀ ਗਰੀਬ ਨਾ ਰਖੋ, ਸਦਾ ਇੰਪੋਰਟਸ ਤੇ ਨਾ ਰਹੋ ।

ਫਿਰ ਕਿਸਾਨ ਨੂੰ ਇਨਸੈਂਟਿਵ ਕੀ ਹੈ, ਫੀਰੋਜ਼ਪੁਰ, ਅੰਮ੍ਰਿਤਸਰ ਵਗੈਰਾ ਤਿੰਨ ਜ਼ਿਲ੍ਹਿਆਂ ਵਿਚ ਇਨਕੁਆਇਰੀ ਕਮੇਟੀ ਬੈਠੀ। ਉਸ ਨੇ ਰਿਪੋਰਟ ਕੀਤੀ ਕਿ ਵ੍ਹੀਟ ਪੈਦਾ ਕਰਨ ਵਿਚ ਜ਼ਿਮੀਂਦਾਰ ਨੂੰ ਘਾਟਾ ਪੈਂਦਾ ਹੈ। ਘਾਟੇ ਵਾਲਾ ਕੰਮ ਕੋਈ ਕਿਉਂ ਕਰੇ ? ਹੋਮ ਮਨਿਸਟਰ ਸਾਹਿਬ ਨੇ 5 ਏਕੜ ਵਾਲਿਆਂ ਨੂੰ ਮਾਮਲਾ ਮਾਫ ਕਰਨਾ ਹੈ ਪਰ ਸ਼ਰਤ ਹੈ ਕਿ ਇਤਨੀ ਜ਼ਮੀਨ ਵਿਚ ਗੰਦਮ ਬੀਜੋ । ਇਸ ਤਰ੍ਹਾਂ ਕਰਕੇ ਜਿਹੜੇ 8—10 ਰੁਪਏ ਉਸ ਨੇ ਬਚਾਣੇ ਹਨ ਉਹ ਉਥੇ ਮਿਰਚਾਂ ਬੀਜ ਕੇ 40—50 ਰੁ: ਕਿਉਂ ਨਾ ਕਮਾ ਲਵੇ, ਉਹ ਕਣਕ ਕਿਉਂ ਬੀਜੇ ? 30 ਏਕੜ ਵਾਲੇ ਤੇ ਵੀ ਮਾਮਲਾ ਮਾਫ ਕਰੋ। ਇਹ 5 ਕਰੋੜ ਰੁ० ਬਣਦਾ ਹੈ, ਇਹ ਕਿਸੇ ਹੋਰ ਸੋਰਸ ਤੋਂ ਕੱਢੋ । ਸਰਕਾਰ ਨੇ ਕਰੋੜਾਂ ਰੁਪਿਆ ਵੱਡੇ ਵੱਡੇ ਇੰਡਸਟਰੀਅਲਿਸਟਸ ਨੂੰ ਦਿਤਾ ਹੈ। ਉਨ੍ਹਾਂ ਨੇ ਕਰੋੜਾਂ ਰੁਪਿਆ ਜ਼ਾਇਆ ਵੀ ਕੀਤਾ ਹੈ, ਮਿਸਐਪਰੋਪਰੀਏਟ ਕੀਤਾ ਹੈ । ਉਨ੍ਹਾਂ ਤੇ ਥੋੜਾ ਜਿਹਾ ਟੈਕਸ ਲਗਾਉ, ਜੱਟ ਨਾਲ ਹਮਦਰਦੀ ਕਰੋ। (ਤਾੜੀਆਂ) ਉਸ ਨੂੰ ਪੈਦਾਵਾਰ ਦੀ ਅਨਰੈਮਿਊਨਰੇਟਿਵ ਕੀਮਤ ਮਿਲਦੀ ਹੈ। ਉਹ ਕੈਸ਼ ਕਰਾਪ ਪੈਦਾ ਕਰੇਗਾ, ਗੰਨਾ, ਮਿਰਚਾਂ, ਬਰਸੀਮ ਜੋ ਕਿ ਫੌਰਨ ਮਾਰਕਿਟ ਵਿਚ ਜਾਵੇ ਤੇ ਪੈਸਾ ਲੈ ਆਵੇ, ਕਮਾਈ ਕਢੇ।

ਤੁਸੀਂ ਐਗਰੇਰੀਅਨ ਪਾਪੂਲੇਸ਼ਨ ਨਾਲ ਧੱਕਾ ਕੀਤਾ ਹੈ। ਇਹ ਗਲ ਕਾਬਲੇ ਗੌਰ ਹੈ। ਇੰਡਸਟਰੀ ਲਈ ਅਤੇ ਐਗਰੀਕਲਚਰ ਲਈ ਵੀ ਕੈਪੀਟਲ ਦੀ ਲੋੜ ਹੈ, ਇੰਟੈਲੀਜੈਂਸ ਦੀ ਲੋੜ ਹੁੰਦੀ ਹੈ। ਤੁਸੀਂ ਇਹ ਦੋਵੇਂ ਗੱਲਾਂ ਸੀਲਿੰਗ ਕਰਕੇ ਜ਼ਰਾਇਤ ਵਿਚੋਂ ਖਤਮ ਕਰ ਦਿੱਤੀਆਂ ਹਨ। ਪਰਾਪਰਟੀ ਤੇ ਸੀਲਿੰਗ ਇਨਕਮ ਤੇ ਸੀਲਿੰਗ ਹੈ। ਜ਼ਮੀਨ ਵਧ ਨਹੀਂ ਜਾਂਦੀ, ਇਹ ਰਬੜ ਨਹੀਂ ਹੈ। ਬਲਕਿ ਜ਼ਮੀਨ ਤਾਂ ਹਜ਼ਾਰਾਂ ਸਾਲ ਵਾਹੀ ਜਾਣ ਕਰਕੇ ਐਗਜ਼ਾਸਟ ਹੋ ਚੁਕੀ ਹੈ। ਸੋ ਬਿਨਾਂ ਕੈਪੀਟਲ ਤੇ ਇੰਟੈਲੀਜੈਂਸ ਤੋਂ ਐਗਰੀਕਲਚਰ ਦੀ ਇੰਡਸਟਰੀ ਕਾਮਯਾਬ ਨਹੀਂ ਹੋ ਸਕਦੀ। ਨਤੀਜਾ ਇਹ ਹੈ ਕਿ ਇਹ ਦੋਵੇਂ ਚੀਜ਼ਾਂ ਰੂਰਲ ਏਰੀਆ ਛਡ ਕੇ ਅਰਬਨ ਏਰੀਏ ਵਿਚ ਆ ਰਹੀਆਂ ਹਨ। ਪਿੰਡਾਂ

[ ਸਰਦਾਰ ਗੁਰਨਾਮ ਸਿੰਘ ]

ਵਿਚ ਪ੍ਰੋਡਕਸ਼ਨ ਨਹੀਂ ਵਧੇਗੀ।ਇਸਵਿਚ ਤਾਂ ਸ਼ਕ ਨਹੀਂ ਹੋ ਕਿ ਮਨਿਸਟਰੀ ਨੂੰ ਲੋਕਾਂ ਨਾਲ ਹਮਦਰਦੀ ਹੈ ਪਰ ਇਸ ਨੂੰ ਆਪਣੀ ਪਾਲਿਸੀ ਬਦਲਣੀ ਪਵੇਗੀ। ਇਸ ਬਿਨਾਂ ਕੰਮ ਨਹੀਂ ਚਲਣਾ। ਹੁਣ ਮੈਂ ਕੁਝ ਫਿਗਰਜ਼ ਆਪ ਦੇ ਸਾਹਮਣੇ ਰਖਦਾ ਹਾਂ। ਪੈਡੀ 1946 ਵਿਚ ਸੀ 9 ਰੁਪਏ 12 ਆਨੇ ਮਣ ਤੇ ਹੁਣ ਹੈ 10 ਰੁਪਏ 62 ਪੈਸੇ। ਗਰਾਮ ਜੋ 8½ ਰੁ: ਮਣ ਹੁੰਦਾ ਸੀ ਹੁਣ 28 ਰੁਪਏ ਮਣ ਹੈ। ਗੁੜ 11 ਰੁਪਏ ਸੀ, ਹੁਣ 40 ਰੁਪਏ ਹੈ। ਮੈਂ ਸਾਰੀਆਂ ਮਿਸਾਲਾਂ ਇਥੇ ਦੇਣਾ ਨਹੀਂ ਚਾਹੁੰਦਾ। ਭੂਸਾ ਜੋ ਪਹਿਲਾਂ ਸੀ ਉਸ ਤੋਂ ਇਸ ਦੀ ਪਰਾਇਸ 3 ਗੁਣਾ ਅਪ ਚਲੀ ਗਈ ਹੈ। ਇਸ ਦੇ ਨਾਲ ਹੀ ਮੈਨੂਫੈਕਚਰਡ ਗੁਡਜ਼ ਵੀ 300 ਫੀ ਸਦੀ ਉਪਰ ਚਲੇ ਗਏ ਹਨ। ਇਨ੍ਹਾਂ ਦੀ ਕੀਮਤਾਂ ਦਾ ਅੰਦਾਜ਼ਾ ਲਗਾ ਕੇ ਹੀ ਇਹ ਸਾਰੀ ਗਲ ਸੋਚਣੀ ਚਾਹੀਦੀ ਹੈ। ਐਗਰੀਕਲਚਰ ਪਰੋਡਿਊਸ ਦੀ ਕੀਮਤ ਇਸ ਸਮੇਂ ਵਿਚ ਕੇਵਲ 46 ਤੋਂ 52 ਫੀ ਸਦੀ ਤਕ ਹੀ ਵਧੀ ਹੈ, ਜਦੋਂ ਕਿ ਦੂਜੇ ਪਾਸੇ ਇਸਦੇ ਮੁਕਾਬਲੇ ਵਿਚ ਕਨਜ਼ਿਊਮਰ ਗੁਡਜ਼ 300 ਤੋਂ 400 ਫੀ ਸਦੀ ਤਕ ਭਾਅ ਵਧ ਗਏ ਹਨ । ਮੈਂ ਤਾਂ ਹੈਰਾਨ ਹਾਂ ਕਿ ਕਿਸ ਤਰ੍ਹਾਂ ਐਗਰੀਕਲਚਰ ਜ਼ਿੰਦਾ ਹੈ, ਪਤਾ ਨਹੀਂ ਇਸ ਜੱਟ ਦੀ ਬੈਕਬੋਨ ਕਿਸ ਮਸਾਲੇ ਦੀ ਬਣੀ ਹੋਈ ਹੈ ਕਿ ਇਸ ਨੂੰ ਬਿਨਾ ਰੋਟੀ ਦੇ ਵੀ ਜ਼ਿੰਦਾ ਰਖ ਰਹੀ ਹੈ। ਇਕ ਪਾਸੇ ਤਾਂ 300 ਫੀਸਦੀ ਦਾ ਵਾਧਾ ਹੈ ਅਤੇ ਦੂਜੇ ਪਾਸੇ ਕੇਵਲ 46 ਫੀਸਦੀ ਦਾ ਫਰਕ ਪਿਆ ਹੈ। ਇਨ੍ਹਾਂ ਹਾਲਾਤ ਵਿਚ ਇਹ ਬਿਲਕੁਲ ਨਾਮੁਮਕਿਨ ਹੈ ਕਿ ਉਹ ਜੀ ਸਕੇ। ਕੀ ਇਹ ਇਕ ਸ਼ਰਮ ਦੀ ਗਲ ਨਹੀਂ ਕਿ ਇਸ ਪਾਸੇ ਸਰਕਾਰ ਨੇ ਉੱਕਾ ਧਿਆਨ ਨਹੀਂ ਦਿੱਤਾ ਕਿ ਕਿਸ ਤਰ੍ਹਾਂ ਨਾਲ ਜ਼ਿਮੀਂਦਾਰ ਜ਼ਿੰਦਾ ਰਹਿ ਰਿਹਾ ਹੈ ? ਵ੍ਹੀਟ ਐਂਡ ਪੈਡੀ ਦੀ ਹਾਲਤ ਇਹ ਹੈ ਕਿ ਇਨ੍ਹਾਂ ਦੇ ਬਾਹਰ ਜਾਣ ਤੇ ਕੰਟਰੋਲ ਕੀਤਾ ਹੋਇਆ ਹੈ। ਜੇਕਰ ਸਰਕਾਰ ਵਲੋਂ ਇਨ੍ਹਾਂ ਤੇ ਇਹ ਕੰਟਰੋਲ ਨਾ ਹੁੰਦਾ ਤਾਂ ਇਨ੍ਹਾਂ ਦੀਆਂ ਕੀਮਤਾਂ ਨੂੰ ਨਾ ਦਬਾਇਆ ਜਾ ਸਕਦਾ ਨਹੀਂ ਤਾਂ ਇਹ ਕਿਵੇਂ ਹੋ ਸਕਦਾ ਸੀ ਕਿ ਸ਼ਾਰਟ ਸਪਲਾਈ ਹੋਵੇ ਅਤੇ ਖਾਣ ਨੂੰ ਨਾ ਮਿਲੇ ਤੇ ਫਿਰ ਵੀ ਕੀਮਤਾਂ ਨਾ ਵਧ ਸਕਣ। ਇਹ ਤਾਂ ਬਾਹਰ ਜਾਣ ਤੇ ਕੰਟਰੋਲ ਨਾਲ ਹੀ ਕੀਮਤਾਂ ਨੂੰ ਦਬਾਇਆ ਹੋਇਆ ਹੈ। ਇਸ ਲਈ ਮੈਂ ਇਸ ਗਲ ਲਈ ਸਰਕਾਰ ਪਾਸ ਕਹਾਂਗਾ ਕਿ ਇਨ੍ਹਾਂ ਕਲਟੀਵੇਟਰਾਂ ਨੂੰ ਸਬਸਿਡੀ ਦੇਣੀ ਚਾਹੀਦੀ ਹੈ। ਇਨ੍ਹਾਂ ਕਲਟੀਵੇਟਰਾਂ ਵਿਚ ਹਰ ਕੋਈ ਆ ਜਾਂਦਾ ਹੈ; ਹਰੀਜਨ ਵੀ, ਜੱਟ ਵੀ ਅਤੇ ਦੂਜੇ ਵੀ। ਸਾਰਿਆਂ ਨੂੰ ਇਨ੍ਹਾਂ ਕੀਮਤਾਂ ਨੂੰ ਸਾਹਮਣੇ ਰਖ ਕੇ ਸਬਸਿਡੀ ਦੇਣੀ ਚਾਹੀਦੀ ਹੈ। ਜੇਕਰ ਕੀਮਤਾਂ ਤੇ ਕੰਟਰੋਲ ਹੀ ਕਰਨਾ ਹੈ ਤਾਂ ਇਹ ਸਬਸਿਡੀ ਜ਼ਰੂਰੀ ਹੈ।

ਇਨ੍ਹਾਂ ਸਾਰੀਆਂ ਗੱਲਾਂ ਦਾ ਨਤੀਜਾ ਕੀ ਨਿਕਲਿਆ ? ਨਤੀਜਾ ਇਹ ਨਿਕਲਿਆ ਕਿ ਫੂਡ ਦੀ ਪ੍ਰੋਡਕਸ਼ਨ ਘਟ ਗਈ। ਮੈਂ ਲੀਡਰ ਆਫ ਦੀ ਹਾਊਸ ਪਾਸ ਕਹਾਂਗਾ ਕਿ ਉਹ ਇਸ ਗਲ ਨੂੰ ਸੋਚਣ ਕਿ ਜੇਕਰ ਕੀਮਤਾਂ ਤੇ ਕੰਟਰੋਲ ਕਰਨਾ ਹੈ ਤਾਂ ਕਲਟੀਵੇਟਰ ਨੂੰ ਕੀ ਦੇਣਾ ਚਾਹੀਦਾ ਹੈ। ਮੈਂ ਇਸ ਸਾਰੀ ਸਰਕਾਰ ਦੀ ਪਾਲਿਸੀ ਨੂੰ ਸਾਹਮਣੇ ਰਖਣਾ ਹੋਇਆ ਸਰਕਾਰ ਨੂੰ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਹ ਇਕ ਡੀਫੈਕਟਿਵ ਸਿਸਟਮ ਹੈ ਅਤੇ ਇਸ ਨੂੰ ਦੂਰ ਇੰਨੀ ਛੇਤੀ ਨਹੀਂ ਕੀਤਾ ਜਾ ਸਕਦਾ ਜਦ ਤਕ ਕਿ ਕੋਈ ਕਾਨੂੰਨ ਇਸ ਸਬੰਧ ਵਿਚ ਸਰਕਾਰ ਵਲੋਂ ਨਾ ਬਣਾਇਆ ਜਾਵੇ। ਫਿਰ ਵੀ ਕੋਸ਼ਿਸ਼ ਇਹ ਚਾਹੀਦੀ ਹੈ ਕਿ ਪ੍ਰੋਡਕਸ਼ਨ ਵਧਾਈ ਜਾਵੇ।

ਇਸ ਲਈ ਸਭ ਤੋਂ ਪਹਿਲਾ ਸੁਝਾਵ ਮੈਂ ਇਹ ਦੇਣਾ ਚਾਹੁੰਦਾ ਹਾਂ ਕਿ ਲੋਕ ਪਿੰਡਾਂ ਵਿਚ ਰਹਿਣ ਅਤੇ ਸ਼ਹਿਰਾਂ ਨੂੰ ਭਜ ਕੇ ਨਾ ਆਉਣ। ਉਨ੍ਹਾਂ ਦਾ ਪਿੰਡਾਂ ਵਿਚ ਰਹਿਣਾ ਅਟ੍ਰੈਕਟਿਵ ਬਣਾਇਆ ਜਾਵੇ, ਤਾਂ ਜੋ ਉਹ ਪਿੰਡਾਂ ਨੂੰ ਛਡ ਕੇ ਸ਼ਹਿਰਾਂ ਵਿਚ ਨਾ ਆਉਣ। ਹੁਣ ਇਹ ਹਾਲਤ ਹੈ ਕਿ ਪਿੰਡਾਂ ਦੀ 80 ਫੀਸਦੀ ਆਬਾਦੀ ਇਕ ਕਨਫਿਊਜ਼ਨ ਵਿਚ ਪਈ ਹੋਈ ਹੈ। ਪਿੰਡਾਂ ਵਿਚ ਇਲੈਕਟਰੀਸੀਟੀ ਹੋਵੇ, ਸੈਨੀਟੇਸ਼ਨ ਹੋਵੇ, ਵਿਲੇਜ ਹਾਊਸਿੰਗ ਹੋਵੇ, ਫੂਡ ਪ੍ਰੀਜ਼ਰਵੇਸ਼ਨ ਹੋਵੇ, ਐਜੂਕੇਸ਼ਨ, ਕਲੋਦਿੰਗ ਅਤੇ ਮੈਡੀਸਨ

ਦਾ ਇੰਤਜ਼ਾਮ ਹੋਵੇ। ਜਿਨ੍ਹਾਂ ਚੀਜ਼ਾਂ ਲਈ ਸ਼ਹਿਰਾਂ ਵਿਚ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ਇਹ ਸਾਰੀਆਂ ਸਹੂਲਤਾਂ ਪਿੰਡਾਂ ਵਿਚ ਦਿੱਤੀਆਂ ਜਾਣ ਤਾਂ ਜੋ ਲੋਕੀ ਪਿੰਡਾਂ ਨੂੰ ਛਡ ਕੇ ਨਾ ਜਾਣ। ਮੈਥਡ ਆਫ ਕਮਿਊਨੀਕੇਸ਼ਨ ਚੰਗੇ ਹੋਣੇ ਚਾਹੀਦੇ ਹਨ। ਰਸਤਿਆਂ ਦੀ ਇਹ ਹਾਲਤ ਹੈ ਕਿ ਮੈਂ ਲੀਡਰ ਆਫ ਦੀ ਹਾਊਸ ਨੂੰ ਦਸਾਂ ਕਿ ਮੈਂ ਪਿਛਲੇ ਦਿਨਾਂ ਵਿਚ ਪਿੰਡਾਂ ਗਿਆ, ਮੀਂਹ ਪੈ ਗਿਆ ਤਾਂ ਮੈਨੂੰ ਮੋਟਰ ਸੜਕ ਤੇ ਖੜੀ ਕਰਕੇ ਪਿੰਡ ਤਕ ਪੈਦਲ ਜਾਣਾ ਪਿਆ ਹਾਲਾਂਕਿ ਪਿੰਡ ਸੜਕ ਦੇ ਉਤੇ ਵਾਕਿਆ ਹੈ। ਮੈਂ ਇਹ ਗਲ ਆਪਣੇ ਲਈ ਨਹੀਂ ਕਹਿ ਰਿਹਾ ਬਲਕਿ ਆਮ ਪਿੰਡਾਂ ਵਿਚ ਹੀ ਇਹ ਹਾਲਤ ਹੈ ਕਿ ਉਨ੍ਹਾਂ ਨੂੰ ਜਾਣ ਲਈ ਕੋਈ ਐਪ੍ਰੋਚ ਠੀਕ ਨਹੀਂ।

**ਵਿੱਤ ਅਤੇ ਯੋਜਨਾ ਮੰਤਰੀ :** ਤੇ ਸਾਰੇ ਪਿੰਡਾਂ ਵਾਲਿਆਂ ਪਾਸ ਕਾਰਾਂ ਵੀ ਤਾ ਨਹੀਂ (ਹਾਸਾ)।

**ਸਰਦਾਰ ਗੁਰਨਾਮ ਸਿੰਘ:** ਮੈ ਫਿਨਾਂਸ ਮਨਿਸਟਰ ਸਾਹਿਬ ਦਾ ਮਸ਼ਕੂਰ ਹਾਂ ਕਿ ਇਨ੍ਹਾਂ ਨੇ ਕਾਰ ਦਾ ਜ਼ਿਕਰ ਕਰ ਦਿੱਤਾ। ਮੈਂ ਤਾਂ ਇਹ ਵੀ ਕਹਾਂਗਾ ਕਿ ਕਾਰ ਵੀ ਇਕ ਐਟ੍ਰੈਕਟਿਵ ਪ੍ਰੋਗਰਾਮ ਵਿਚ ਸ਼ਾਮਿਲ ਹੈ। ਇਹ ਵੀ ਤੁਸੀਂ ਹਰ ਪਿੰਡ ਵਿਚ ਇਕ ਦਿਉ, ਤਾਂ ਜੋ ਜੇਕਰ ਉਨ੍ਹਾਂ ਨੇ ਸ਼ਹਿਰਾਂ ਵਿਚ ਸੌਦਾ ਪੱਤਾ ਲੈਣ ਜਾਣਾ ਹੋਵੇ ਤਾਂ ਉਹ ਵਾਰੋ ਵਾਰੀ ਸਿਰ ਕਾਰ ਵਿਚ ਬੈਠ ਕੇ ਸ਼ਹਿਰ ਜਾਕੇ ਸੌਦਾ ਖਰੀਦ ਸਕਿਆ ਕਰਨ। ਇਹ ਫਿਨਾਂਸ ਮਨਿਸਟਰ ਸਹਿਬ ਨੇ ਬੜਾ ਅਛਾ ਸੁਝਾਵ ਦਿੱਤਾ ਹੈ। (ਹਾਸਾ)।

ਮੈਂ ਇੰਪਰੂਵਮੈਂਟ ਦਾ ਜ਼ਿਕਰ ਕੀਤਾ ਹੈ। ਪੜ੍ਹੇ ਲਿਖੇ ਜਿੰਨੇ ਵੀ ਹਨ ਉਹ ਸ਼ਹਿਰਾਂ ਨੂੰ ਹੀ ਜਾਣ ਦੀ ਕਰਦੇ ਹਨ ਕਿਉਂਕਿ ਜਿਹੜੀਆਂ ਸਹੂਲਤਾਂ ਉਨ੍ਹਾਂ ਨੂੰ ਅਰਬਨ ਏਰੀਏ ਵਿਚ ਮਿਲ ਸਕਦੀਆਂ ਹਨ, ਰੂਰਲ ਏਰੀਏ ਵਿਚ ਨਹੀਂ ਮਿਲ ਸਕਦੀਆਂ। ਤੇ ਜੇਕਰ ਸਾਰੇ ਸ਼ਹਿਰਾਂ ਵਿਚ ਹੀ ਚਲੇ ਗਏ ਤਾਂ ਰੂਰਲ ਇੰਡਸਟਰੀ ਬਰਬਾਦ ਹੋ ਜਾਵੇਗੀ।

ਫਿਰ, ਸਪੀਕਰ ਸਾਹਿਬ, ਮੈਂ ਆਪ ਦੇ ਜ਼ਰੀਏ ਸਰਕਾਰ ਨੂੰ ਇਹ ਕਹਾਂਗਾ ਕਿ ਐਗਰੀਕਲਚਰ ਦੇ ਸਬੰਧ ਵਿਚ ਇਕ ਸਾਇੰਟਿਫਿਕ ਰੀਸਰਚ ਕਰਨੀ ਚਾਹੀਦੀ ਹੈ ਕਿਉਂਕਿ ਅਜ ਦੁਨੀਆਂ ਨੇ ਕਿੰਨੀ ਹੀ ਤਰਕੀ ਕਰ ਲਈ ਹੈ ਪਰ ਇਸ ਸਾਡੇ ਜ਼ਿਮੀਂਦਾਰ ਪਾਸ ਉਹੀ ਪੁਰਾਣਾ ਹਲ, ਉਹੀ ਬੈਲ, ਉਹੀ ਗੱਡਾ ਹੈ। ਉਸ ਵਿਚ ਕੋਈ ਮਾਡਰਨਾਈਜ਼ੇਸ਼ਨ ਨਹੀਂ ਹੋਈ। ਇਹ ਠੀਕ ਹੈ ਕਿ ਕਿਤੇ ਕਿਤੇ ਪਿੰਡਾਂ ਵਿਚ ਬਿਜਲੀ ਚਲੀ ਗਈ ਹੈ ਪਰ ਇਸ ਤੋਂ ਬਿਨਾਂ ਕੁਝ ਨਹੀਂ ਹੋ ਸਕਿਆ ਇਸ ਲਈ ਐਗਰੀ-ਕਲਚਰ ਵਿਚ ਇਸ ਸਾਇੰਟਿਫਿਕ ਰੀਸਰਚ ਕਰਨ ਦੀ ਲੋੜ ਹੈ। ਜੋ ਸਾਇੰਟਿਫਿਕ ਤਰੀਕੇ ਹਨ ਉਨ੍ਹਾਂ ਦਾ ਨਮੂਨਾ ਸਾਡੇ ਪਿੰਡਾਂ ਵਿਚ ਨਹੀਂ। ਇਸ ਲਈ ਇਹ ਰੀਸਰਚ ਕਰਨ ਦੀ ਲੋੜ ਹੈ। ਇਸ ਦੇ ਨਾਲ ਹੀ ਇੰਪਰੂਵਡ ਐਗਰੀਕਲਚਰਲ ਇੰਪਲੀਮੈਂਟਸ ਈਜਾਦ ਕਰਨ ਦੀ ਲੋੜ ਹੈ। ਇਸ ਦੇ ਨਾਲ ਹੀ ਇਕ ਹੋਰ ਗਲ ਦੀ ਰੀਸਰਚ ਵੀ ਜ਼ਰੂਰੀ ਹੈ ਕਿ ਕਉ ਡੰਗ ਦਾ ਈਕੁਈਵੇਲੈਂਟ ਕੀ ਹੋਵੇ। ਇਸ ਦਾ ਸਬਸਟੀਚਿਊਟ ਲਭਣ ਦੀ ਲੋੜ ਹੈ। ਲੋਕੀਂ ਇਸ ਨੂੰ ਮੈਨਿਓਰ ਲਈ ਨਹੀਂ ਵਰਤਦੇ ਸਗੋਂ ਇਸ ਨੂੰ ਚੀਪ ਫਿਊਲ ਜਾਣਕੇ ਵਰਤਦੇ ਹਨ। ਜੇਕਰ ਇਸ ਮੈਨਿਓਰ ਨੂੰ ਇਸਤੇਮਾਲ ਕੀਤਾ ਜਾਵੇ ਤਾਂ ਖੇਤੀ ਬਾੜੀ ਲਈ ਫਰਟਿਲਾਇਜ਼ਰ ਤੇ ਘਟ ਬੋਝ ਪਵੇਗਾ। ਇਸ ਲਈ ਰੀਸਰਚ ਦੀ ਲੋੜ ਹੈ ਕਿ ਇਸ ਕਉ ਡੰਗ ਦੀ ਥਾਂ ਤੇ ਕਿਸ ਕਿਸਮ ਦੇ ਚੀਪ ਫਿਊਲ ਨੂੰ ਵਰਤਿਆ ਜਾਵੇ।

ਮੈਂ ਸਰਦਾਰ ਦਰਬਾਰਾ ਸਿੰਘ ਹੋਰਾਂ ਨੂੰ ਇਕ ਹੋਰ ਸੁਝਾਵ ਦਿਆਂਗਾ ਕਿਉਂਕਿ ਉਹ ਆਪ ਜ਼ਿਮੀਂਦਾਰ ਹਨ ਅਤੇ ਉਨ੍ਹਾਂ ਪਾਸ ਹੀ ਇਹ ਮਹਿਕਮਾ ਹੈ ਅਤੇ ਉਹ ਇਸ ਗਲ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਕਿ ਇਕ ਸੈਂਟਰ ਆਫ ਟ੍ਰੈਕਟਰਜ਼ ਕਾਇਮ ਕਰਨਾ ਚਾਹੀਦਾ ਹੈ। ਇਥੇ ਇਸ ਸੈਂਟਰ ਤੇ ਫਲੀਟ ਆਫ ਟ੍ਰੈਕਟਰ ਹੋਣਾ ਚਾਹੀਦਾ ਹੈ ਤਾਂ ਜੋ ਪਿੰਡਾਂ ਵਾਲੇ ਇਸ ਤੋਂ ਫਾਇਦਾ ਉਠਾ ਸਕਣ। ਇਸ ਦੇ ਨਾਲ ਹੀ ਪਿੰਡਾਂ ਵਿਚ ਮੈਂਟੇਨੈਂਸ ਲਈ ਵਰਕਸ਼ਾਪਸ ਹੋਣੀਆਂ ਚਾਹੀਦੀਆਂ ਹਨ। ਆਖਿਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ, ਕਿ ਛੋਟੇ ਛੋਟੇ ਜ਼ਮੀਨ ਦੇ ਮਾਲਕਾਂ ਦੀ ਜ਼ਮੀਨ ਨੂੰ ਇਕਠਾ ਕਰਕੇ ਜੇਕਰ ਤੁਸੀਂ ਫੂਡ

[ ਸਰਦਾਰ ਗੁਰਨਾਮ ਸਿੰਘ ]

ਪ੍ਰੋਡਕਸ਼ਨ ਵਧਾਣਾ ਚਾਹੁੰਦੇ ਹੋ ਤਾਂ 'ਨੋ ਪ੍ਰਾਫਿਟ ਨੋ ਲਾਸ' ਬੇਸਿਜ਼ ਤੇ ਆਪਣੇ ਖਰਚ ਤੇ ਪਲੋ ਕਰ ਦੇਣੀ ਚਾਹੀਦੀ ਹੈ ਤਾਂ ਜੋ ਜ਼ਮੀਨ ਕਾਸ਼ਤ ਹੇਠ ਲਿਆਂਦੀ ਜਾ ਸਕੇ। ਕੈਸ਼ ਕਰਾਪ ਦਾ ਜਿਥੋਂ ਤਕ ਸਬੰਧ ਹੈ ਸਰਕਾਰ ਬੇਸ਼ਕ ਨਫਾ ਲਏ ਪਰ ਅਨਾਜ ਦੀ ਪ੍ਰੋਡਕਸ਼ਨ ਲਈ ਨੋ ਪਰਾਫਿਟ ਨੋ ਲਾਸ ਬੇਸਿਜ਼ ਤੇ ਸਰਕਾਰ ਆਪਣੇ ਵਲੋਂ ਪਲੋ ਕਰਵਾ ਦੇਵੇ। ਫਿਰ ਇਨ੍ਹਾਂ ਸਰਕਾਰੀ ਪਲੋਜ਼ ਨਾਲ ਬਾਕੀ ਦੇ ਮਾਡਰਨ ਇਨਸਟਰੂਮੈਂਟ ਲਗਾ ਦੇਣੇ ਚਾਹੀਦੇ ਹਨ, ਤਾਂ ਜੋ ਫਾਇਦਾ ਹੋ ਸਕੇ। **Mechanization is the only answer under the present agrarian policy of our Government.**

ਫਿਰ ਮੈਂ ਇਹ ਕਹਾਂਗਾ ਕਿ ਇੰਪਲੀਮੈਂਟ ਦੇ ਬਾਰੇ ਵਿਚ ਸਾਡੀ ਸਰਕਾਰ ਨੂੰ ਆਪਣੀ ਪਾਲਿਸੀ ਬਦਲ ਦੇਣੀ ਚਾਹੀਦੀ ਹੈ। ਜਿਥੇ ਵੀ ਹੈਂਡ ਟੂਲਜ਼ ਅਤੇ ਐਗਰੀਕਲਚਰਲ ਇੰਪਲੀਮੈਂਟਸ ਹਨ ਉਥੋਂ ਇਨ੍ਹਾਂ ਨੂੰ ਮੰਗਵਾ ਕੇ ਖੇਤਾਂ ਵਿਚ ਵਰਤਣ ਲਈ ਦੇਣਾ ਚਾਹੀਦਾ ਹੈ, ਤਾਂ ਜੋ ਉਪਜ ਨੂੰ ਵਧਾਇਆ ਜਾ ਸਕੇ। ਯੂ.ਐਸ.ਏ; ਯੂ.ਕੇ; ਜਰਮਨੀ ਅਤੇ ਜਪਾਨ ਵਿਚ ਖੇਤੀ ਬਾੜੀ ਅਛੀ ਹੈ ਅਤੇ ਉਥੇ ਇਸ ਤਰ੍ਹਾਂ ਦੇ ਹੈਂਡ ਟੂਲਜ਼ ਵਰਤੇ ਜਾਂਦੇ ਹਨ। ਇਸ ਲਈ ਇਕ ਐਕਸਪਰਟਸ ਦੀ ਟੀਮ ਬਣਾਣੀ ਚਾਹੀਦੀ ਹੈ ਜੋ ਜਿਨੇ ਵੀ ਚੰਗੇ ਹੈਂਡ ਟੂਲਜ਼ ਹਨ ਉਨ੍ਹਾਂ ਨੂੰ ਚੁਣੇ। **Those hand tools and implements should be imported for the time being and later on** ਐਗਰੀਕਲਚਰ ਨੂੰ ਤਰੱਕੀ ਦੇਣ ਲਈ ਇਨ੍ਹਾਂ ਇੰਪਲੀਮੈਂਟਸ ਨੂੰ ਤਿਆਰ ਕਰਨ ਲਈ ਫੈਕਟਰੀਆਂ ਨੂੰ ਇਥੇ ਪੰਜਾਬ ਵਿਚ ਲਗਾਣਾ ਚਾਹੀਦਾ ਹੈ। ਕਿੰਨੀ ਹੈਰਾਨੀ ਦੀ ਗਲ ਹੈ ਕਿ ਇਥੇ ਤਿਆਰ ਕੀਤਾ ਟਰੈਕਟਰ ਤਾਂ 17 ਜਾਂ 18 ਹਜ਼ਾਰ ਦਾ ਆਵੇ ਤੇ ਬਾਹਰ ਤੋਂ ਇੰਪੋਰਟ ਹੋਇਆ ਟਰੈਕਟਰ ਅਠ ਜਾਂ ਨੌ ਹਜ਼ਾਰ ਤੋਂ ਆ ਜਾਵੇ। ਫਿਰ ਇਸ ਦੇ ਨਾਲ ਇਕ ਹੋਰ ਵੱਡੀ ਹੈਰਾਨੀ ਦੀ ਗਲ ਹੈ ਕਿ ਟ੍ਰੈਕਟਰ ਮੋਸਟਲੀ ਤਾਂ ਯੂਜ਼ ਹੁੰਦੇ ਹਨ ਨਾਰਦਰਨ ਸਟੇਟਸ ਆਫ ਦੀ ਕੰਟਰੀ ਵਿਚ ਪਰ ਇਨ੍ਹਾਂ ਨੂੰ ਤਿਆਰ ਕਰਨ ਦੀ ਫੈਕਟਰੀ ਲਗਾਈ ਗਈ ਹੈ ਮਦਰਾਸ ਵਿਚ। ਯੂਜ਼ ਕਰਨ ਵਾਲੇ ਹਨ ਯੂ. ਪੀ., ਰਾਜਸਥਾਨ, ਪੰਜਾਬ ਤੇ ਟ੍ਰੈਕਟਰ ਦੀਆਂ ਫੈਕਟਰੀਆਂ ਹਨ ਸਾਊਥ ਵਿਚ। ਜੇਕਰ ਸਾਡੀ ਐਗਰੀਕਲਚਰ ਨੇ ਤਰੱਕੀ ਕਰਨੀ ਹੈ ਤਾਂ ਇਹ ਸਾਰੇ ਇੰਪਲੀਮੈਂਟਸ ਅਤੇ ਹੋਰ ਸਾਮਾਨ ਇਥੇ ਹੀ ਤਿਆਰ ਕਰਨ ਦੀਆਂ ਫੈਕਟਰੀਆਂ ਲਗਾਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਡੀਜ਼ਲ ਅਤੇ ਲੁਬਰੀਕੈਂਟ ਦੀਆਂ ਕੀਮਤਾਂ ਨੂੰ ਘਟਾਵੇ। ਕੋਈ ਜ਼ਿਮੀਂਦਾਰ ਇਨ੍ਹਾਂ ਨੂੰ ਉਚੀ ਕੀਮਤ ਤੇ ਨਹੀਂ ਖਰੀਦ ਸਕਦਾ।

ਖੇਤੀ ਬਾੜੀ ਲਈ ਪਿੰਡਾਂ ਵਿਚ ਸਕੂਲ ਖੋਲ੍ਹੇ ਜਾਣੇ ਚਾਹੀਦੇ ਹਨ ਤਾਂ ਜੋ ਪਿੰਡਾਂ ਵਾਲਿਆਂ ਨੂੰ ਐਗਰੀਕਲਚਰ ਦੀ ਸਿਖਲਾਈ ਦਿਤੀ ਜਾ ਸਕੇ। ਅਜ ਕਲ ਇਹ ਹਾਲਤ ਹੈ ਕਿ ਪਿੰਡਾਂ ਵਿਚ ਕੋਈ ਆਰਟੀਜ਼ਨ ਨਹੀਂ ਰਹਿਣਾ ਚਾਹੁੰਦਾ ਕਿਉਂਕਿ ਉਸ ਨੂੰ ਸ਼ਹਿਰਾਂ ਵਿਚ ਸਹੂਲਤਾਂ ਵਧੇਰੇ ਮਿਲਦੀਆਂ ਹਨ। ਜੇਕਰ ਸਕੂਲ ਹੋਣ ਤਾਂ ਜ਼ਿਮੀਂਦਾਰ ਆਪ ਸਿਖਲਾਈ ਲੈ ਸਕਣ। ਜੇਕਰ ਅਸੀਂ ਐਗਰੀਕਲਚਰ ਵਿਚ ਰਿਫਾਰਮਜ ਲਿਆਉਣਾ ਚਾਹੁੰਦੇ ਹਾਂ ਤਾਂ ਇਨ੍ਹਾਂ ਸਕੂਲਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਹੁਣ ਤਾਂ ਇਹ ਹਾਲਤ ਹੈ ਕਿ ਪਿੰਡਾਂ ਵਿਚ ਮਾਮੂਲੀ ਕੰਮ ਲਈ ਵੀ ਕੋਈ ਫਿਟਰ ਜਾਂ ਆਰਟੀਜ਼ਨ ਨਹੀਂ ਮਿਲਦਾ। ਇਸ ਲਈ ਜਿਵੇਂ ਕਿ ਮੈਂ ਪਹਿਲਾਂ ਕਿਹਾ ਸੀ ਪਿੰਡਾਂ ਦੀ ਲਾਈਫ ਨੂੰ ਅਟ੍ਰੈਕਟਿਵ ਬਣਾਣਾ ਚਾਹੀਦਾ ਹੈ ਅਤੇ ਇਨ੍ਹਾਂ ਆਰਟੀਜ਼ਨਾਂ ਨੂੰ ਲਿਵਿੰਗ ਵੇਜ ਮਿਲਣਾ ਚਾਹੀਦਾ ਹੈ ਤਾਂ ਜੋ ਇਹ ਪਿੰਡਾਂ ਵਿਚ ਹੀ ਰਹਿਣ, ਇਨ੍ਹਾਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ।

ਇਹ ਗਲਾਂ ਤਾਂ ਕਈ ਦਫਾ ਆ ਚੁਕੀਆਂ ਹਨ। ਮੈਂ ਮੋਟੀਆਂ ਮੋਟੀਆਂ ਗੱਲਾਂ ਅਰਜ਼ ਕਰਾਂ

9.00 a. m.

ਕਿ ਤੁਸੀਂ ਕਿਸਾਨ ਨੂੰ ਗੁਡ ਸੀਡ ਦਿਉ, ਚੀਪ ਫਰਟੀਲਾਈਜ਼ਰ ਦਿਓ ਅਤੇ ਚੀਪ ਐਗਰੀਕਲਚਰਲ ਇੰਪਲੀਮੈਂਟਸ ਦਿਓ ਅਤੇ ਚੀਪ ਕਰੈਡਿਟ ਦਿਓ। ਅਸੀਂ ਦੇਖਦੇ ਹਾਂ ਕਿ ਕਰੈਡਿਟ ਦੇ ਸਬੰਧ ਵਿਚ ਜੇ ਕੋਈ ਇੰਡਸਟਰੀ ਵਾਲਾ ਲੈਂਦਾ ਹੈ ਤਾਂ ਉਸ ਤੋਂ 4 ਪਰਸੈਂਟ ਸੂਦ ਲਿਆ ਜਾਂਦਾ ਹੈ ਪਰ ਜੇ ਕੋਈ ਫਾਰਮਰ ਲਵੇ ਤਾਂ ਉਸ ਤੋਂ 9 ਪਰਸੈਂਟ ਸੂਦ ਲਿਆ ਜਾਂਦਾ ਹੈ। ਕਾਗਜ਼ਾਂ ਵਿਚ ਇਹ ਜ਼ਰੂਰ ਕਹਿੰਦੇ ਹਨ ਕਿ ਅਸੀਂ ਐਗਰੀਕਲਚਰ ਨੂੰ ਤਰੱਕੀ ਦੇਣੀ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਉਨ੍ਹਾਂ ਨੂੰ ਚੀਪ ਟਰੈਕਟਰਜ਼ ਦਿਉ, ਚੀਪ ਇੰਪਲੀਮੈਂਟਸ ਦਿਓ, ਜੇ ਐਗਰੀਕਲਚਰ ਵਿਚ ਤਰੱਕੀ ਕਰਨੀ ਹੈ। ਤੁਸੀਂ ਫਾਰਮਰਜ਼ ਲਈ ਵਧ ਤੋਂ ਵਧ ਸਹੂਲਤਾਂ ਦਿਓ। ਜੇ ਮਾੜੀ ਜਿਹੀ ਚੀਜ਼ ਦੀ ਉਸ ਨੂੰ ਲੋੜ ਪੈ ਜਾਂਦੀ ਹੈ ਤਾਂ ਉਹ ਸ਼ਨਾਖਤ ਲਈ ਭੱਜਿਆ ਫਿਰਦਾ ਹੈ, ਕਿਸੇ ਨੰਬਰਦਾਰ ਜਾਂ ਕਿਸੇ ਸਫੈਦਪੋਸ਼ ਦੀ ਗਵਾਹੀ ਪਾਉਣ ਦੀ ਖਾਤਰ ਭਾਵੇਂ ਸਰਦਾਰ ਅਜਮੇਰ ਸਿੰਘ ਨੇ ਸਫੈਦਪੋਸ਼ ਹੁਣ ਹਟਾ ਦਿੱਤੇ ਹਨ (ਹਾਸਾ)। ਮੈਂ ਇਸ ਦੇ ਲਈ ਇਕ ਸੁਝਾਉ ਦਿਆਂਗਾ ਕਿ ਕਿਉਂ ਨਾ ਆਈਡੈਂਟਿਟੀ ਕਾਰਡ ਇਸ਼ੂ ਕਰ ਦਿੱਤੇ ਜਾਣ ਜਿਸ ਨਾਲ ਉਸ ਲਈ ਸ਼ਨਾਖਤ ਵਾਸਤੇ ਗਵਾਹੀ ਲਿਆਉਣ ਦੀ ਕੋਈ ਲੋੜ ਹੀ ਨਾ ਪਵੇ।

**ਗ੍ਰਿਹ ਅਤੇ ਵਿਕਾਸ ਮੰਤਰੀ :** ਆਈਡੈਂਟਿਟੀ ਕਾਰਡਾਂ ਨਾਲ ਤਾਂ ਹੋਰ ਵੀ ਜ਼ਿਆਦਾ ਬੇਈਮਾਨੀਆਂ ਵਧਣਗੀਆਂ।

**ਸਰਦਾਰ ਗੁਰਨਾਮ ਸਿੰਘ :** ਇਹ ਇਸ ਗੱਲ ਦਾ ਕੋਈ ਜਵਾਬ ਨਹੀਂ ਕਿ ਜ਼ਿਮੀਂਦਾਰ ਨੂੰ ਕੋਈ ਸਹੂਲਤ ਨਾ ਦਿੱਤੀ ਜਾਵੇ। ਜੇ ਆਈਡੈਂਟਿਟੀ ਕਾਰਡ ਨਹੀਂ ਦੇਣਾ ਚਾਹੁੰਦੇ ਤਾਂ ਹੋਰ ਕੋਈ ਇੰਤਜ਼ਾਮ ਹੋ ਸਕਦਾ ਹੈ ਜਿਸ ਨਾਲ ਉਹ ਸ਼ਨਾਖਤ ਲਈ ਮਾਮੂਲੀ ਜਿਹੇ ਕੰਮ ਵਾਸਤੇ ਭੱਜ ਨੱਠ ਕਰਨ ਤੋਂ ਬਚ ਜਾਵੇ।

ਇਸ ਦੇ ਨਾਲ ਹੀ ਮੈਂ ਇਕ ਚੀਜ਼ ਹੋਰ ਅਰਜ਼ ਕਰਾਂਗਾ ਕਿ ਆਮ ਚੀਜ਼ਾਂ ਦੀਆਂ ਪ੍ਰਾਈਸਿਜ਼ ਵੀ ਘਟ ਕੀਤੀਆਂ ਜਾਣ। ਆਮ ਆਦਮੀਆਂ ਨੂੰ ਇਹ ਚੀਜ਼ਾਂ ਮਾਰਕਿਟ ਵਿਚ ਤੇ ਬਹੁਤ ਮਹਿੰਗੇ ਰੇਟ ਤੇ ਮਿਲਦੀਆਂ ਹਨ। ਜਿੱਥੇ ਤਕ ਐਗਰੀਕਲਚਰ ਫੂਡਜ਼ ਦੀ ਸਪਲਾਈ ਦਾ ਸੰਬੰਧ ਹੈ ਮੈਂ ਸਮਝਦਾ ਹਾਂ ਇਸ ਦੀ ਪ੍ਰਾਈਸ ਦਾ ਵਧਣਾ ਘਟਣਾ ਪ੍ਰੋਡਕਸ਼ਨ ਦੀ ਸਪਲਾਈ ਅਤੇ ਡੀਮਾਂਡ ਨਾਲ ਵੀ ਬਹੁਤ ਸਬੰਧਤ ਹੈ। ਜੇ ਕਿਸੇ ਚੀਜ਼ ਦੀ ਡੀਮਾਂਡ ਬਹੁਤੀ ਹੈ ਤਾਂ ਉਸ ਦੀਆਂ ਕੀਮਤਾਂ ਵਧ ਜਾਣਗੀਆਂ ਤੇ ਜੇ ਡੀਮਾਂਡ ਨਹੀਂ ਹੁੰਦੀ ਤਾਂ ਘਟ ਜਾਂਦੀਆਂ ਹਨ। ਮੈਂ ਆਸ ਰਖਦਾ ਹਾਂ ਕਿ ਇਹ ਇਕ ਬਹੁਤ ਹੀ ਅਹਿਮ ਮਸਲਾ ਹੈ ਅਤੇ ਗਵਰਮੈਂਟ ਇਸ ਤੇ ਜ਼ਰੂਰ ਹੀ ਵਿਚਾਰ ਕਰੇਗੀ। ਮੈਂ ਥੋੜੇ ਬਹੁਤ ਸੁਝਾਉ ਹਨ ਜੋ ਇਸ ਸਮੇਂ ਵਿਚ ਦੇ ਸਕਿਆ ਹਾਂ; ਮੈਨੂੰ ਆਸ ਹੈ ਕਿ ਸਰਕਾਰ ਇਨ੍ਹਾਂ ਮੁਆਮਲਿਆਂ ਤੇ ਜ਼ਰੂਰ ਕੁਝ ਨਾ ਕੁਝ ਵਿਚਾਰ ਕਰੇਗੀ, ਕਿਉਂਕਿ ਜ਼ਿਮੀਂਦਾਰ ਤਬਕਾ ਇਕ ਐਸਾ ਤਬਕਾ ਹੈ ਜਿਸ ਦੀ ਖੁਸ਼ਹਾਲੀ ਤੇ ਸਾਡੇ ਸਾਰੇ ਮੁਲਕ ਦਾ ਦਾਰੋਮਦਾਰ ਹੈ, ਇਸ ਲਈ ਸਰਕਾਰ ਦਾ ਫਰਜ਼ ਹੈ ਕਿ ਇਸ ਤਬਕੇ ਨੂੰ ਆਰਾਮ ਦੇਣ ਵਾਸਤੇ ਇਹ ਸਰਕਾਰ ਪੂਰੀ ਪੂਰੀ ਕੋਸ਼ਿਸ਼ ਕਰੇ। ਇਸ ਬਾਰੇ ਸਰਕਾਰ ਪਹਿਲਾਂ ਆਪਣੀ ਨੀਅਤ ਸਪਸ਼ਟ ਕਰੇ। ਇਸ ਲਈ ਮੈਂ ਕਹਾਂਗਾ ਅਗਰ ਕਿ ਸਰਕਾਰ ਦੀ ਇਸ ਬਾਰੇ ਨੀਅਤ ਸਾਫ ਨਾ ਹੋਈ ਤਾਂ ਲਾਜ਼ਮੀਂ ਹੈ ਕਿ ਇਸ ਮੁਲਕ ਵਿਚ ਰੈਵੋਲਿਊਸ਼ਨ ਆਏਗੀ। ਇਸ ਦਾ ਕਾਰਨ ਇਹ ਹੈ ਕਿ ਇਹ ਤਬਕਾ ਬੜੇ ਚਿਰ ਤੋਂ ਗਰੀਬ ਰਿਹਾ ਹੈ ਅਤੇ ਉਹ ਹੁਣ ਐਸੀ ਹਾਲਤ ਵਿਚ ਹੈ ਕਿ ਹੋਰ ਤਕਲੀਫ ਬਰਦਾਸ਼ਤ ਨਹੀਂ ਕਰ ਸਕਦਾ ਅਤੇ ਹੋ ਸਕਦਾ ਹੈ ਕਿ ਇਨ੍ਹਾਂ ਰਾਹੀਂ ਮੁਲਕ ਵਿਚ ਐਸੀ ਰੈਵੋਲਿਊਸ਼ਨ ਆਵੇ ਕਿ ਸੰਭਾਲਣੀ ਔਖੀ ਹੋ ਜਾਵੇ। ਮੈਂ ਉਮੀਦ ਰਖਦਾ ਹਾਂ ਕਿ ਲੀਡਰ ਆਫ ਦੀ ਹਾਊਸ ਇਨ੍ਹਾਂ ਗੱਲਾਂ ਵਲ ਧਿਆਨ ਦਿੰਦੇ ਹੋਏ ਇਨ੍ਹਾਂ ਗਰੀਬ ਕਲਟੀਵੇਟਰਾਂ ਦੀ ਜ਼ਰੂਰ ਇਮਦਾਦ ਕਰਨਗੇ। ਆਖਿਰ ਵਿਚ ਇਕ ਹੋਰ ਗੱਲ ਜੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਕ ਕਮੇਟੀ ਮੁਕੱਰਰ ਕੀਤੀ ਹੈ ਪ੍ਰਾਈਸਿਜ਼ ਦੇ ਫਿਕਸ ਕਰਨ ਬਾਰੇ। ਇਹ ਠੀਕ ਹੈ ਕਿ ਪ੍ਰਾਈਸਿਜ਼ ਜ਼ਰੂਰ ਫਿਕਸ ਹੋਣੀਆਂ ਚਾਹੀਦੀਆਂ ਹਨ ਪਰ ਕਲਟੀਵੇਟਰ ਦੀ ਪ੍ਰੋਡਿਊਸ ਦਾ ਜ਼ਰੂਰ ਖਿਆਲ ਰੱਖਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ।

**श्री बलरामजी दास टंडन** : स्पीकर साहिब, मैं आपसे एक रूलिंग चाहता हूं। इतना अहम सब्जैक्ट है जिस पर कि आज हम बहस कर रहे हैं मगर आप ने इस के डिस्क्शन के लिये महज एक ही दिन दिया है। मैं समझता हूं कि यह एक बहुत ही अहम मसला है। बेशक क्वैस्चन आवर खत्म करके हम ने इस हाउस को एक घंटा और बढ़ाने की कोशिश की है मगर यह टाईम फिर भी थोड़ा है। यह मसला सिर्फ यहां के लोगों को अपनी राये सुनाने का नहीं है बल्कि इसकी चर्चा सारे हिन्दुस्तान के अन्दर है। इस के लिये झगड़े हो रहे हैं, रायट्स हो रहे हैं। (घंटी की आवाज़) You take otherwise, I am sorry for that. मुझे इस ढंग से आपका ध्यान इधर लाना पड़ा है .....

**श्री अध्यक्ष**: आप चाहते क्या हैं ? (What does the hon. Member want ?)

**श्री बलरामजी दास टंडन** : मैं तो यही चाहता हूं कि इस के लिये कम अज़ कम दो दिन डिस्कशन के लिये होने चाहियें।

श्री अध्यक्ष : यह फैसला तो बिज़नैस एडवाइज़री कमेटी ने किया है। अगर आप चाहते हैं तो 11 बजे बिज़नैस एडवाइज़री कमेटी की मीटिंग में यह मुआमला टेक अप कर लिया जायेगा। (This decision has been taken by the Business Advisory Committee. How ever, if the hon. Member so desires, the matter will be taken up in the meeting of the Business Advisory Commitee to held at 11.00 a.m.)

**श्री मंगल सेन** : मैं आप का रूलिंग चाहता हूं इस मुआमला पर, स्पीकर साहिब, कि Half an-hour discussion पर कल मैंने बोलने का यत्न किया मगर मुझे बोलने का मौका नहीं दिया गया।

**Mr. Speaker** : I have followed what you mean to say. You please, take your seat. रूल्ज़ के मुताबिक जिस मेम्बर ने क्वैस्चन मूव किया है वही बोल सकता है। बाद में मिनिस्टर इन्चार्ज जवाब देता है। इसके बाद जिन मैम्बरों ने पहले इंटीमेट किया होगा वही सवाल पूछ सकेंगे। जिस मैम्बर ने मोशन का नोटिस दिया हो, अगर वह मौजूद न हो तो इसके साथ का दूसरा सपोर्टिंग मैम्बर सप्लीमैंटरी पुट करेगा और अगर दूसरा न हो तो तीसरा पुट करेगा। ( I have followed what you mean to say. Please take your seat. Under the rules only that Member can speak who has raised the matter. Then the Minister-in-Charge gives the reply. Thereafter only those Members who have previously intimated will be allowed to put questions. If the mover of the motion is not present then the supporting Mumber will put the supplementaries and if he too is absent then the next supporting Member will be permitted to put the supplementaries,)

**ਕੈਪਟਨ ਰਤਨ ਸਿੰਘ** (ਗੜ੍ਹਸ਼ੰਕਰ): ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਅਜ ਹਾਊਸ ਦੇ ਸਾਹਮਣੇ ਪੇਸ਼ ਹੈ ਇਹ ਬਹੁਤ ਹੀ ਗੰਭੀਰ ਅਤੇ ਤਬਾਹੀ ਕਰਨ ਵਾਲਾ ਹੈ। ਸਾਨੂੰ ਇਸ ਮਸਲੇ ਤੇ ਬੜੇ ਹੀ ਸੀਰੀਅਸ ਢੰਗ ਨਾਲ ਸੋਚਣਾ ਚਾਹੀਦਾ ਹੈ ਕਿਉਂਕਿ ਦਿਨ ਬਦਿਨ ਕੀਮਤਾਂ ਵਧਦੀਆਂ ਹੀ ਜਾਂਦੀਆਂ ਹਨ। ਸਾਡੇ ਮੁਲਕ ਵਿਚ 1962 ਦੇ ਚੀਨ ਦੇ ਹਮਲੇ ਤੋਂ ਬਾਅਦ ਦੋ ਚੀਜ਼ਾਂ ਵੇਖਣ ਵਿਚ ਆਈਆਂ ਹਨ। ਇਕ ਤਾਂ ਇਹ ਕਿ ਜਦੋਂ ਸਾਡੇ ਮੁਲਕ ਵਿਚ ਦੇਸ਼ ਪਿਆਰ ਦਾ ਜਜ਼ਬਾ ਠਾਠਾਂ ਮਾਰ ਰਿਹਾ ਸੀ, ਔਰ ਦੂਜਾ ਉਸ ਵੇਲੇ ਇਕ ਐਂਟੀ ਸੋਸ਼ਲ ਐਲੀਮੈਂਟ ਕੀਮਤਾਂ ਨੂੰ ਵਧਾਉਣਾ ਤਾਂ ਇਕ ਪਾਸੇ ਰਿਹਾ ਉਹ ਸਟਾਕ ਕਰ ਕਰਕੇ ਚੀਜ਼ਾਂ ਨੂੰ ਖਤਮ ਕਰ ਰਿਹਾ ਸੀ ਤਾਕਿ ਉਹ ਬਲੈਕ ਕਰ ਸਕੇ। ਜਦੋਂ ਦੇਸ਼ ਤੇ ਇਸ ਕਿਸਮ ਦਾ ਸੰਕਟ ਹੋਵੇ ਤਾਂ ਐਸੇ ਤਬਕੇ ਤੇ ਸਖਤੀ ਦਾ ਸਲੂਕ ਕਰਨਾ ਚਾਹੀਦਾ ਹੈ। ਵੇਖਣ ਵਾਲੀ ਗੱਲ ਇਹ ਹੈ ਕਿ ਜਿਹੜੀਆਂ ਫੂਡ ਦੀਆਂ ਚੀਜ਼ਾਂ ਦੀਆਂ ਪ੍ਰਾਈਸਿਜ਼ ਵਧੀਆਂ ਹਨ ਆਇਆ ਇਨ੍ਹਾਂ ਚੀਜ਼ਾਂ ਦੀ ਮੁਲਕ ਵਿਚ ਵਾਕਈ ਕਮੀ ਹੈ ਯਾ ਇਨ੍ਹਾਂ ਤੇ ਐਂਟੀ ਸੋਸ਼ਲ ਐਲੀਮੈਂਟ ਨੇ ਕਾਬੂ ਪਾ ਲਿਆ ਹੈ, ਅਤੇ ਕੀ ਇਹ ਕੀਮਤਾਂ ਜਿਹੜੀਆਂ ਵਧੀਆਂ ਹਨ ਉਹ ਨਾਜਾਇਜ਼ ਤੌਰ ਤੇ ਹੀ ਵਧੀਆਂ ਹਨ। ਜਿੱਥੋਂ ਤੱਕ ਅਨਾਜ ਦੀ ਪ੍ਰੋਡਕਸ਼ਨ ਦਾ ਸਵਾਲ ਹੈ, ਇਹ ਠੀਕ ਹੈ ਕਿ ਅਨਾਜ ਦੀ ਪ੍ਰੋਡਕਸ਼ਨ ਦੇ ਵਿਚ ਵਾਧਾ ਹੋਇਆ ਹੈ, ਪਰ ਇਹ ਵਾਧਾ ਇਤਨਾ ਨਹੀਂ ਹੋਇਆ ਜਿਤਨਾ ਸਾਡੀ ਮੁਲਕ ਦੀ ਪਾਪੂਲੇਸ਼ਨ ਦੇ ਵਿਚ ਵਾਧਾ ਹੋਇਆ ਹੈ। ਇਸ ਲਈ ਇਹ ਇਕ ਅਹਿਮ ਸਵਾਲ ਹੈ ਜਿਸ ਦੇ ਬਾਰੇ ਸਾਨੂੰ ਸੋਚਣਾ ਚਾਹੀਦਾ ਹੈ, ਤਦ ਹੀ ਸਾਡੇ ਦੇਸ਼ ਦੀ ਫੂਡ ਪ੍ਰੋਡਕਸ਼ਨ ਵਧ ਸਕਦੀ ਹੈ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕੁਝ ਸੁਝਾਉ ਸਰਕਾਰ ਨੂੰ ਦਿੱਤੇ ਹਨ। ਮੈਂ ਤਾਂ ਇਹੋ ਕਹਿਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਚਾਹੇ ਕਿ ਪ੍ਰੋਡਕਸ਼ਨ ਵਧੇ ਤਾਂ ਕੀ ਵਜ੍ਹਾ ਹੈ ਇਸ ਦੇ ਵਿਚ ਵਾਧਾ ਨਾ ਹੋਵੇ। ਗਵਰਨਮੈਂਟ ਵੀ ਚਾਹੁੰਦੀ ਹੈ ਕਿ ਪ੍ਰੋਡਕਸ਼ਨ ਵਧੇ ਅਤੇ ਕਿਸਾਨ ਵੀ ਚਾਹੁੰਦਾ ਹੈ ਕਿ ਪ੍ਰੋਡਕਸ਼ਨ ਵਿਚ ਵਾਧਾ ਹੋਵੇ ਪਰ ਇਸ ਦੀ ਕੀ ਵਜ੍ਹਾ ਹੈ ਕਿ ਇਨ੍ਹਾਂ ਦੋਨਾਂ ਦਾ ਪ੍ਰੋਡਕਸ਼ਨ ਦੇ ਸਿਲਸਿਲੇ ਵਿਚ ਸੰਗਮ ਨਹੀਂ ਹੁੰਦਾ ? ਮੈਂ ਸਮਝਦਾ ਹਾਂ ਇਸ ਦੀ ਵੱਡੀ ਵਜ੍ਹਾ ਤਾਂ ਸਾਡਾ ਫਾਈਨੈਂਸ ਡੀਪਾਰਟਮੈਂਟ ਹੈ। ਮੈਂ ਇਸ ਮਹਿਕਮੇ ਦੇ ਕਿਸੇ ਵੀ ਇੰਡੀਵਿਜੂਅਲ ਨੂੰ ਕਸੂਰਵਾਰ ਨਹੀਂ ਠਹਿਰਾਉਂਦਾ ਤੇ ਨਾ ਹੀ ਮੈਨੂੰ ਇਸ ਮਹਿਕਮੇ ਦੇ ਮਨਿਸਟਰ ਤੇ ਗਿਲਾ ਹੈ। ਮੈਨੂੰ ਕੋਈ ਗਿਲਾ ਹੈ ਤਾਂ ਇਸ ਮਹਿਕਮੇ ਦੀ ਵਰਕਿੰਗ ਤੇ ਹੈ ਅਤੇ ਉਹ ਮੈਂ ਤੁਹਾਡੇ ਅੱਗੇ ਪੇਸ਼ ਕਰਦਾ ਹਾਂ। ਇਥੇ ਬਜਟ ਪੇਸ਼ ਹੋ ਕੇ ਇਕੱਲਾ ਇਕੱਲਾ ਆਇਟਮ ਪਾਸ ਹੋ ਜਾਂਦਾ ਹੈ। ਲੇਕਿਨ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ 2 ਬੈਲ ਖਰੀਦੇ ਜਾਣੇ ਸਨ, ਜਿਨ੍ਹਾਂ ਵਾਸਤੇ 1,200 ਰੁਪਿਆਂ ਦੀ ਰਕਮ ਬਜਟ ਵਿਚ ਪਾਸ ਹੋਈ ਸੀ, ਲੇਕਿਨ ਫਾਈਨੈਂਸ ਡਿਪਾਰਟਮੈਂਟ ਨੇ ਸੈਂਕਸ਼ਨ ਥੱਲੇ ਡਿਪਟੀ ਡਾਇਰੈਕਟਰ ਐਗ੍ਰੀਕਲਚਰ ਤਕ ਕਨਵੇ ਕਰਨ ਦੀ ਤਕਲੀਫ ਨਹੀਂ ਕੀਤੀ ਅਤੇ ਰਕਮ ਲੈਪਸ ਹੋ ਗਈ। ਅਜਿਹੀਆਂ ਸੈਂਕਸ਼ਨਜ਼ ਆਟੋਮੈਟੀਕਲੀ ਅਪੜਣੀਆਂ ਚਾਹੀਦੀਆਂ ਹਨ। ਇਸ ਦੇ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

**श्री मंगल सेन :** यह बरखास्तशुदा कैप्टन रतन सिंह किस सरकार के कारनामों को बयान कर रहे हैं ?

**Mr. Speaker :** Order please. No reflection on the hon. Member.

**ਕੈਪਟਨ ਰਤਨ ਸਿੰਘ :** ਇਸੇ ਤਰ੍ਹਾਂ ਇਕ ਨਰਮੇ ਦੇ ਬੀਜ ਦੀ ਮਿਸਾਲ ਹੈ। ਲੋਕਾਂ ਨੇ ਕਪਾਹ ਦੀ ਫਸਲ ਬੀਜ ਦਿੱਤੀ, ਉਹ ਹੜ੍ਹਾਂ ਨਾਲ ਤਬਾਹ ਵੀ ਹੋ ਚੁਕੀ ਲੇਕਿਨ ਫਾਇਨੈਂਸ ਡਿਪਾ-ਰਟਮੈਂਟ ਨੇ 2 ਲੱਖ ਰੁਪਏ ਦੀ ਰਕਮ ਸੈਂਕਸ਼ਨ ਹੋਈ ਹੋਈ ਥੱਲੇ ਕਨਵੇ ਨਹੀਂ ਕੀਤੀ। ਇਸ ਲਈ ਮੇਰਾ

[ ਕੈਪਟਨ ਰਤਨ ਸਿੰਘ ]

ਸਜੈਸ਼ਨ ਹੈ ਕਿ ਇਸ ਹਾਊਸ ਵਲੋਂ ਮੰਜ਼ੂਰਸ਼ੁਦਾ ਰਕਮ ਕਨਸੂੰਡ ਡਿਪਾਰਟਮੈਂਟ ਨੂੰ ਮਿਲਣੀ ਚਾਹੀਦੀ ਹੈ ਅਤੇ ਫਾਇਨੈਂਸ ਡੀਪਾਰਟਮੈਂਟ ਨੂੰ ਤੁਰੰਤ ਸੈਂਕਸ਼ਨ ਕਨਵੇ ਕਰ ਦੇਣੀ ਚਾਹੀਦੀ ਹੈ ਤਾਕਿ ਰੂਲਜ਼ ਦੇ ਮੁਤਾਬਿਕ ਖਰਚ ਕੀਤੀ ਜਾ ਸਕੇ ।

ਸਰਦਾਰ ਦਰਬਾਰਾ ਸਿੰਘ ਜੀ ਨੇ ਬੜੇ ਜ਼ੋਰ ਨਾਲ ਇਹ ਐਲਾਨ ਕੀਤਾ ਸੀ ਔਰ ਇਸ ਹਾਊਸ ਵਿਚ assurance ਦਿੱਤੀ ਸੀ ਕਿ Pumping Sets ਲਗਾਨ ਤੇ ਡੀਜ਼ਲ ਇੰਜਣਾਂ ਲਈ ਸਬਸਿਡੀ ਸਰਕਾਰ ਦੇਵੇਗੀ। ਮਗਰ ਉਹ ਇਨਫਰਮੇਸ਼ਨ ਡਾਇਰੈਕਟਰ ਆਫ ਐਗਰੀਕਲਚਰ ਦੇ ਦਫਤਰ ਤਕ ਨਹੀਂ ਪਹੁੰਚੀ ਹੈ, ਥੱਲੇ ਤਾਂ ਕਹਿਣਾ ਹੀ ਕੀ ਹੈ । ਇਸ ਦੀ ਵਜ੍ਹਾ ਨਾਲ ਅਫਸਰਾਂ ਦੇ ਵਿਚ ਔਰ ਖਰੀ-ਦੇਣ ਵਾਲੇ ਜ਼ਿਮੀਂਦਾਰਾਂ ਵਿਚ ਗਲਤਫਹਿਮੀ ਹੋ ਜਾਂਦੀ ਹੈ ਔਰ ਇਤਬਾਰ ਉਠ ਜਾਂਦਾ ਹੈ ।

ਮੈਂ ਪ੍ਰੋਡਕਸ਼ਨ ਬਾਰੇ ਵੀ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ । ਲੇਕਿਨ ਇਸ ਤੋਂ ਪਹਿਲਾਂ ਮੈਂ ਸਰਕਾਰ ਨੂੰ ਕਹਾਂਗਾ ਕਿ ਜਦ ਹੁਣ ਕੀਮਤਾਂ ਵਧਣ ਲਗੀਆਂ ਹਨ ਤਾਂ ਇਨ੍ਹਾਂ ਨੇ ਇਕ ਹਾਈ ਪਾਵਰ ਕਮੇਟੀ ਬਣਾਉਣ ਲਈ ਕਿਹਾ ਹੈ ਕਿ ਕਮੇਟੀ ਇਸ ਗੱਲ ਤੇ ਵਿਚਾਰ ਕਰੇਗੀ ਕਿ ਪੈਦਾਵਾਰ ਕਿਸ ਤਰ੍ਹਾਂ ਵਧਾਈ ਜਾ ਸਕਦੀ ਹੈ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਦੀ ਜਿਹੜੀ ਐਕਸਪਰਟਾਂ ਦੀ ਰਿਪੋਰਟ ਹੈ ਜਿਸ ਦੇ ਬੇਸਿਜ਼ ਤੇ ਅਮਰੀਕਾ ਨੇ ਪੈਕੇਜ ਪ੍ਰੋਗਰਾਮ ਹਿੰਦੁਸਤਾਨ ਦੇ ਸਤ ਜ਼ਿਲਿਆਂ ਵਿਚ ਸ਼ੁਰੂ ਕੀਤਾ ਹੈ ਉਹ ਕਿਉਂ ਨਹੀਂ ਪੜ੍ਹਨ ਦੀ ਖੇਚਲ ਕਰਦੇ। ਉਸ ਵਿਚ ਹਿੰਦੁਸਤਾਨ ਦੇ ਐਕਸਪਰਟ ਔਰ ਸਾਇੰਸਦਾਨ ਔਰ ਅਮਰੀਕਨ ਐਕਸਪਰਟ ਵੀ ਸਨ । ਉਨ੍ਹਾਂ ਇਕ ਰਿਪੋਰਟ ਵੀ ਛਾਪੀ ਹੈ, ਉਸਨੂੰ ਪੜ੍ਹੋ । ਅਮਰੀਕਨ ਗੌਰਮਿੰਟ ਨੇ ਉਸ ਰਿਪੋਰਟ ਦੀ ਬਿਨਾ ਤੇ ਕਿਹਾ ਕਿ ਅਸੀਂ ਇਸ ਨੂੰ ਕੰਮ ਵਿਚ ਟ੍ਰਾਂਸਲੇਟ ਕਰਕੇ ਦੱਸਣਾ ਚਾਹੁੰਦੇ ਹਾਂ ਅਤੇ ਉਸ ਤੇ ਆਪ ਪੈਸਾ ਵੀ ਖਰਚ ਕਰਾਂਗੇ । ਉਨ੍ਹਾਂ ਨੇ ਹਿੰਦੁਸਤਾਨ ਵਿਚ 7 ਜ਼ਿਲ੍ਹੇ ਚੁਣੇ । ਪੰਜਾਬ ਦੇ ਵਿਚ ਲੁਧਿਆਣੇ ਦਾ ਜ਼ਿਲ੍ਹਾ ਚੁਣਿਆ ਗਿਆ । ਉਥੇ ਪੈਕੇਜ਼ ਪ੍ਰੋਗਰਾਮ ਨੂੰ ਲਾਗੂ ਹੋਏ ਤਿੰਨ ਸਾਲ ਵੀ ਹੋ ਗਏ ਹਨ ਔਰ ਉਥੇ ਇਰੀਗੇਟਿਡ ਏਰੀਆ ਵਿਚ ਵ੍ਹੀਟ ਦੀ ਐਵਰੇਜ ਪਰ ਏਕੜ 23 ਮਣ ਹੋ ਗਈ ਹੈ ਜਿਹੜੀ ਕਿ ਪਰ ਏਕੜ ਅਮ-ਰੀਕਨ ਏਕੜ ਦੀ ਯੀਲਡ ਦੇ ਬਰਾਬਰ ਹੋ ਗਈ ਹੈ । ਜਦ ਇਹ ਹਾਲਤ ਹੋਵੇ ਤਾਂ ਪ੍ਰੋਡਕਸ਼ਨ ਦੇ ਵਧਾਉਣ ਵਿਚ ਤੁਸੀਂ ਉਸ ਰਿਪੋਰਟ ਤੇ ਅਮਲ ਕਿਉਂ ਨਹੀਂ ਕਰਦੇ ? ਇਸ ਨੂੰ ਇੰਪਲੀਮੈਂਟ ਕਰਨ ਨਾਲ 10 ਮਣ ਪਰ ਏਕੜ ਕਣਕ ਦੀ ਯੀਲਡ ਵਧ ਗਈ ਹੈ । ਜੇ ਇਸੇ ਤਰ੍ਹਾਂ ਸਾਰੇ ਪੰਜਾਬ ਵਿਚ ਪੈਦਾਵਾਰ ਵਧ ਜਾਏ ਤਾਂ 12 ਲੱਖ ਟਨ ਪੈਦਾਵਾਰ ਵਧ ਸਕਦੀ ਹੈ । ਤੁਸੀਂ ਕਣਕ ਦਾ ਭਾ ਵੀ ਕਮਰਸ਼ਲ ਕਰਾਪਸ ਦੇ ਨਾਲ ਨਾਲ ਰੱਖੋ ਵਰਨਾ ਲੋਕੀ ਕਣਕ ਨੂੰ ਨਹੀਂ ਬੀਜਣਗੇ ਬਲਕਿ ਕਮਰਸ਼ਿਅਲ ਕਰਾ-ਪਸ ਬੀਜਣਗੇ । ਮੈਨੂੰ ਆਪਣੇ ਪਿੰਡ ਦਾ ਪਤਾ ਹੈ ਕਿ 500 ਏਕੜ ਵਿਚ ਰੱਬੀ ਦੀ ਫਸਲ ਵਿਚ ਕਣਕ ਹੁੰਦੀ ਸੀ ਮਗਰ ਹੁਣ ਸਿਰਫ 150 ਏਕੜ ਰਕਬਾ ਰਹਿ ਗਿਆ ਹੈ , ਜਿਸ ਵਿਚ ਕਣਕ ਬੀਜੀ ਜਾਂਦੀ ਹੈ ।

ਕੁਝ ਚਿਰ ਹੋਇਆ ਸੁਬਰਾਮਾਨਿਅਮ ਸਾਹਿਬ ਆਏ ਸੀ । ਉਨ੍ਹਾਂ ਨੇ ਕਿਹਾ ਸੀ ਕਿ ਐਗਰੀ-ਕਲਚਰਲ ਪ੍ਰੋਡਿਊਸ ਵਾਸਤੇ ਇਨਸੈਂਟਿਵ ਦਿਆਂਗੇ । ਉਹ ਵੀ ਅਸੀਂ ਵੇਖ ਲਵਾਂਗੇ ਔਰ ਗੌਰਮਿੰਟ ਵੀ ਪ੍ਰਾਈਸਿਜ਼ ਨੂੰ ਮੁਕੱਰਰ ਕਰ ਕੇ ਵੇਖੇ । ਕਿਸਾਨ ਨੂੰ ਅਗਰ ਪਤਾ ਹੋ ਜਾਵੇ ਕਿ ਮੇਰੀ ਜਿਹੜੀ ਫਸਲ ਹੈ ਉਸ ਦਾ ਤਿੰਨ ਚਾਰ ਸਾਲ ਇਕੋ ਹੀ ਭਾ ਰਹੇਗਾ ਤਾਂ ਮੈਂ ਯਕੀਨ ਦਿਵਾਉਂਦਾ ਹਾਂ ਕਿ ਭਾਵੇਂ ਉਸ ਨੂੰ ਕਣਕ ਛੱਤਾਂ ਤੇ ਕਿਉਂ ਨਾ ਉਗਾਉਣੀ ਪਵੇ ਉਹ ਉਗਾਵੇਗਾ । ਪੰਜਾਬ ਦਾ ਕਿਸਾਨ ਬਹੁਤ ਮਿਹਨਤ ਕਰਦਾ ਹੈ, ਬੜਾ ਅਕਲਮੰਦ ਅਤੇ ਬਹਾਦਰ ਹੈ ਲੇਕਿਨ

ਆਏ ਸਾਲ ਉਸ ਨੂੰ ਹੜ੍ਹ ਮਾਰ ਲੈਂਦੇ ਹਨ । ਏਥੇ ਜਦੋਂ ਹੜ੍ਹਾਂ ਤੇ ਬਹਿਸ ਹੋਈ ਤਾਂ ਬੜੇ ਚੰਗੇ ਚੰਗੇ ਸੁਝਾਉ ਦਿੱਤੇ ਗਏ ਲੇਕਿਨ ਇਕ ਬਹੁਤ ਅਹਿਮ ਪਹਿਲੂ ਜਿਹੜਾ ਸੀ ਉਸ ਵਲ ਕਿਸੇ ਨੇ ਧਿਆਨ ਨਹੀਂ ਦਿੱਤਾ । ਸਾਰਿਆਂ ਨੇ ਸਿਰਫ਼ ਇਕੋ ਚੀਜ਼ ਤੇ ਹੀ ਜ਼ੋਰ ਦਿੱਤਾ ਕਿ ਵਾਟਰ ਲੌਗਿੰਗ ਰੋਕਣ ਲਈ ਡਰੇਨਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ । ਸਾਡੇ ਸਿਰਾਂ ਦੇ ਵਿਚ ਵੈਸਟਿਡ ਇੰਟਰੈਸਟਸ ਨੇ ਇਹ ਗੱਲ ਵਾੜ ਛਡੀ ਹੋਈ ਹੈ ਕਿ ਵਾਟਰ ਲੌਗਿੰਗ ਦਾ ਸਿਵਾਏ ਡਰੇਨਾਂ ਤੋਂ ਹੋਰ ਕੋਈ ਹਲ ਨਹੀਂ ਹੈ । ਲੇਕਿਨ ਮੈਂ ਉਸ ਦੇ ਨਾਲ ਸਹਿਮਤ ਨਹੀਂ ਹਾਂ। ਮੇਰੀ ਨਾਕਸ ਰਾਏ ਦੇ ਵਿਚ ਇਹ ਸਟੈਪ ਗਲਤ ਹੈ । ਤੁਸੀਂ ਚਾਹੇ ਜਿਤਨਾ ਮਰਜ਼ੀ ਪੈਸਾ ਡਰੇਨਾਂ ਤੇ ਖਰਚ ਕਰ ਦਿਉ it will be drained away । ਮੈਂ ਇਹ ਸੁਝਾਉ ਦਿੰਦਾ ਹਾਂ ਕਿ ਜਦੋਂ ਤਕ ਤੁਸੀਂ ਸਾਇਲ ਕਨਜ਼ਰਵੇਸ਼ਨ ਤੇ ਉਤਨਾ ਰੁਪਿਆ ਹੀ ਖਰਚ ਨਹੀਂ ਕਰੋਗੇ ਜਿਤਨਾ ਕਿ ਤੁਸੀਂ ਡਰੇਨਾਂ ਤੇ ਖਰਚ ਕਰਦੇ ਹੋ ਉਤਨੀ ਦੇਰ ਤਕ ਹੜ੍ਹਾਂ ਦਾ ਅਤੇ ਵਾਟਰ ਲੌਗਿੰਗ ਦਾ ਮਸਲਾ ਹਲ ਨਹੀਂ ਹੋ ਸਕਦਾ । ਜਿਹੜੀਆਂ ਸ਼ਿਵਾਲਿਕ ਹਿਲਜ਼ ਹਨ ਇਹ ਹੀ ਹੜ੍ਹ ਕਰੀਏਟ ਕਰਦੀਆਂ ਹਨ । ਏਥੇ ਜਦੋਂ ਤਕ ਤੁਸੀਂ ਕਲਟੀਵੇਸ਼ਨ ਬਾਈ ਆਰਡਰ ਬੰਦ ਨਹੀਂ ਕਰਦੇ ਤੁਹਾਡੇ ਲਈ ਫਲੱਡ ਪਰਾਬਲਮ ਬਣੀ ਹੀ ਰਹੇਗੀ । ਮੈਂ ਇਹ ਗੱਲ ਦਸਣੀ ਚਾਹੁੰਦਾ ਹਾਂ ਕਿ ਇਸ ਵੇਲੇ ਕਣਕ , ਮੱਕੀ ਅਤੇ ਛੋਲੇ ਉਗਾਉਣ ਨਾਲੋਂ ਜੰਗਲੀ ਦਰਖਤ ਉਗਾਉਣੇ ਬਹੁਤੇ ਪੇਇੰਗ ਹਨ । ਬਾਲਣ ਦਾ ਭਾਉ ਜਦੋਂ ਚਾਰ ਰੁਪਏ ਮਣ ਹੋਵੇ ਤਾਂ ਇਕ ਏਕੜ ਦੇ ਵਿਚੋਂ 10 ਸਾਲ ਬਾਅਦ 10 ਹਜ਼ਾਰ ਰੁਪਏ ਦੀ ਲਕੜੀ ਨਿਕਲ ਆਉਂਦੀ ਹੈ । ਇਸ ਦੀ ਔਸਤ ਇਕ ਹਜ਼ਾਰ ਰੁਪਿਆ ਸਾਲ ਦੀ ਬਣਦੀ ਹੈ । ਤੁਸੀਂ ਬੇਸ਼ਕ ਤਜਰਬਾ ਕਰ ਕੇ ਦੇਖ ਲਉ । ਮੈਂ ਕਹਿੰਦਾ ਹਾਂ ਕਿ ਸ਼ਿਵਾਲਿਕ ਹਿਲਜ਼ ਵਿਚ ਤੁਸੀਂ ਗਰਾਸ ਉਗਾਉ ਔਰ ਚਾਰ ਸਾਲ ਬਾਅਦ ਜਦੋਂ ਜੰਗਲਾਤ ਬਣ ਜਾਣ ਤਾਂ ਉਥੇ ਡੇਰੀਆਂ ਖੋਲ੍ਹੀਆਂ ਜਾਣ । ਉਸ ਦੇ ਨਾਲ ਜ਼ਿਆਦਾ ਖੁਸ਼ਹਾਲੀ ਹੋ ਸਕਦੀ ਹੈ । ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਹਾਉਸ ਦੇ ਵਿਚ ਕਿਹਾ ਸੀ ਕਿ ਤੁਸੀਂ ਵਧ ਰਹੀਆਂ ਕੀਮਤਾਂ ਦੇ ਮਸਲੇ ਨੂੰ ਹਲ ਨਹੀਂ ਕਰ ਸਕਦੇ ਜਿੰਨਾ ਚਿਰ ਕਿ ਤੁਸੀਂ ਕੰਜ਼ਿਊਮਰ ਗੁਡਜ਼ ਦੀਆਂ ਕੀਮਤਾਂ ਨੂੰ ਕਾਬੂ ਨਹੀਂ ਕਰਦੇ ਔਰ ਫਿਕਸ ਨਹੀਂ ਕਰਦੇ । ਮੈਂ ਇਹ ਕਹਿੰਦਾ ਹਾਂ ਕਿ ਤੁਸੀਂ 1956 ਦੇ ਵਿਚ ਜਿਹੜੀਆਂ ਕੀਮਤਾਂ ਸਨ ਉਸ ਨੂੰ ਬੇਸ ਬਣਾ ਲਉ ਔਰ ਉਦੋਂ ਜਿਹੜੀ ਕੰਜ਼ਿਊਮਰ ਪਰਾਇਸ ਸੀ ਉਸ ਨੂੰ ਮੁਕੱਰਰ ਕਰ ਦਿਉ, ਤਾਂ ਉਮੀਦ ਹੈ ਕਿ ਇਹ ਮਸਲਾ ਹਲ ਹੋ ਸਕੇਗਾ । ਵਕਤ ਦੀ ਚੂੰਕਿ ਕਮੀ ਹੈ ਇਸ ਵਾਸਤੇ ਮੈਂ ਸਾਰੀਆਂ ਗੱਲਾਂ ਨਹੀਂ ਕਹਿ ਸਕਿਆ ਔਰ ਤੁਸੀਂ ਕਿਉਂਕਿ ਕਹਿੰਦੇ ਹੋ ਇਸ ਵਾਸਤੇ ਬੈਠ ਜਾਂਦਾ ਹਾਂ ।

**डा० बलदेव प्रकाश (अमृतसर शहर पूर्व)**: स्पीकर साहिब, आज प्राईस सिचुएशन पर बहस हो रही है। हिन्दुस्तान के अन्दर जो बढ़ी हुई कीमतें हैं उस का जो कारण है वह सरकार की गलत नीति, गलत प्लैनिंग और उस की गलत एग्ज़ीक्यूशन है। आज अगर यह कहा जाए कि आज की महंगाई सरकार की पैदा की हुई है, जितने भी कदम सरकार ने महंगाई को रोकने के लिए उठाए हैं वह अधूरे रहे हैं, हाफ हार्टिड रहे हैं और उन से रत्ती भर भी फायदा नहीं हुआ, तो यह गलत बात नहीं होगी। हमारी सरकार ने 1951 से लेकर 1964 तक तीन फाईव ईयर प्लैन्ज़ चलाए हैं। अब तीसरा प्लैन चल रहा है । इन प्लैन्ज़ पर हज़ारों, करोड़ों रुपया हमारी सरकार ने खर्च किया है और कर रही है लेकिन उस का रिज़ल्ट यह निकला कि हमारी प्रोडक्शन जितनी बढ़नी चाहिए थी नहीं बढ़ी और जितनी पापूलेशन नहीं बढ़नी चाहिए थी वह पहले से ज़्यादा बढ़ी है। इन सब चीज़ों का असर यह हुआ है कि कहीं पर आज गोदाम लूटे जा रहे हैं, खाने को मिल नहीं रहा, कहीं स्ट्राइक्स हो रही हैं और जगह जगह गोलियां चल रही हैं। कहा यह जाता है कि 1962 में चूंकि चीन ने हमला किया था उस की

[डा० बलदेव प्रकाश]

वहज से और एंटी-सोशल ऐलीमेंट ने गड़बड़ की है। मैं समझता हूं कि अगर एंटी-सोशल ऐलीमेंटस ने कीमतें बढ़ाई हैं तो तब भी गवर्नमैंट की ज़िम्मेवारी है क्योंकि सरकार उन को कंट्रोल नहीं कर सकी। इस बात को सब जानते हैं कि यह सरकार की गलत नीति, गलत प्लैनिंग और गलत एग्जीक्यूशन आफ स्कीम्ज़ का नतीजा है जो हम देख रहे हैं। हिन्दुस्तान की आबादी को अगर देखा जाए तो हर साल 2 फीसदी बढ़ रही है और अब शायद $2\frac{1}{2}$ फीसदी बढ़नी शुरू हो गई है इन की प्लैनिंग की वजह से। (हंसी) इस की दूसरी तरफ हमारी जो फूडग्रेन्ज़ की प्रोडक्शन है वह 1951 से लेकर 1964 तक 720 लाख टन से 800 लाख टन तक पहुंची है यानि .7 फीसदी सालाना हम ने फूडग्रेन्ज की प्रोडक्शन इन्क्रीज की है; जहां पर हर साल खाने वाले दो और आ जाएं और .7 फीसदी खुराक पैदा करें उस का क्युमुलेटिव इफैक्ट क्या होगा? दस साल के बाद खाने के लिए कुछ नहीं रहेगा। स्पीकर साहिब, पहले 5 ईयर प्लैन पर $3\frac{1}{2}$ हजार करोड़ रुपया खर्च किया गया, दूसरे पर सात हजार करोड़ और तीसरे प्लैन पर अभी खर्चा चल रहा है, पता नहीं 20 हजार करोड़ होगा लेकिन उस का रिज़ल्ट हमारे सामने है। मैं कहता हूं कि हमारी सरकार की प्लैनिंग बिल्कुल गलत थी। इन्होंने अनप्रोडक्टिव प्राजैक्टस पर अंधा धुन्ध खर्च किया जिस का नतीजा यह हुआ कि चन्द एक ठेकेदारों के पास बेइन्तहा रुपया चला गया और इनफलेशन पैदा हो गई और लोगों को कुछ फायदा नहीं हुआ। पंजाब सरकार ने थर्ड प्लैन में मेडिकल पर खर्च करने के लिए 10 करोड़ रुपया रखा था। इस में से चण्डीगढ़ में जो पोस्ट ग्रैजुएट मैडिकल रिसर्च इन्स्टीच्यूट है उस के लिए रखा है। स्पीकर साहिब, आप अंदाज़ा लगाएं जब इस इन्स्टीच्यूट पर ही छः करोड़ रुपया खर्च हो गया तो सूबे के लिए क्या रहा। जब इस तरह अनप्रोडक्टिव एक्सपैंडीचर हज़ारों करोड़ रुपए का किया जाएगा तो उस का मतलब यह होगा कि प्रोडक्शन कम होगी और इनफ्लेशन धीरे धीरे होती जाएगी। करैंसी के अन्दर भी हमारी सैंट्रल गवर्नमैंट नए नोट छाप कर खर्च करती गई है और प्रोडक्शन बढ़ाने में असफल रही है।

स्पीकर साहिब, दूसरी वजह जिस के कारण आज महंगाई बढ़ रही है वह सरकार की अपनी फजूल खर्चियां और इस की गल्त टैक्सेशन पालिसी है। आज सरकार की फजूलखर्चियां इतनी बढ़ी हुई हैं कि जो काम एक हजार में हो सकता है वह आज एक लाख में भी नहीं हो सकता है। सरकार का इस तरफ कोई ध्यान नहीं है। यह नई सरकार जब आई तो इन्हों ने कहा कि वह सारी फजूलखर्चियां जल्दी खत्म कर देंगे लेकिन आज तक कोई कदम नहीं उठाया गया है। आज इनडायरैक्ट टक्सेशन इतनी बड़ी हुई है कि चीज़ों की कीमतें आसमान तक पहुंच गई हैं। आप कोई चीज भी ले लें और फिर आप हिसाब लगा कर देख लें कि कितने इनडायरैक्ट टैक्स उस चीज़ पर सरकार को देने पड़ते हैं। आप कपड़ा ले लें, उस पर कई किस्म के इनडायरैक्ट टैक्स, एकसाइज़ ड्यूटीज़, वगैरा वसूल की जा रही हैं और चोर तरीके से कन्ज्यूमर की जेब काटी जा रही है। यह बढ़े हुए टैक्स भी बहुत हद तक इस महंगाई के लिये ज़िम्मेदार हैं। यह जितनी और भी खाने पीने की चीज़ें हैं उनकी बढ़ी हुई कीमतों के लिये यह सरकार खुद ज़िम्मे-

दार है । मैं तो यह कहूंगा कि किसी चीज़ में इस सरकार ने पिछले 16/17 साल में सफलता प्राप्त की है तो वह महंगाई को बढ़ाने का काम है । इन्होंने अपनी गलत प्लैनिंग और गलत नीतियों की वजह से आज देश की हालत यह कर दी है जो आप सब के सामने है । हमारी सरकार ने इस सम्बन्ध में क्या कदम उठाए और उन कदमों का क्या नतीजा हुआ वह मैं आपके सामने रखना चाहता हूं । सरकार को क्या करना चाहिये वह भी मैं आपको बताऊंगा । तो मैं अर्ज़ करता हूं कि जब चीन की तरफ से एग्रैशन हुआ तो सरकार ने कहा कि कीमतों को बढ़ने से रोका जायेगा । लेकिन सरकार ने बगैर सोचे समझे कि किस तरह कीमतों को रोका जा सकता है एक गलत तरीके से एक पालिसी बनाई कि हर दुकानदार अपनी दुकान के बाहर चीज़ों की कीमतें लटका कर रखे । मैं कहूंगा कि सरकार की कीमतों की लिस्ट लगाने वाली पालिसी अटरली फेल हुई है और यह फेल इस लिये हुई है कि कीमतें लटकाने का जो तरीका इन्होंने बनाया उसे इन्हों ने उनको ब्लैकमार्किट करने का लाईसैन्स दे दिया क्योंकि कीमतों का मुकर्रर करना उनके हाथ में छोड़ दिया । इस का नतीजा यह हुआ कि जिस चीज़ की कीमत 2 रुपए थी उसकी कीमत 4 रुपये लिख कर बाहर लिस्ट टांग दी गई । अगरकिसी ने शिकायत की कि ज़्यादा वसूल कर रहे हो तो उन के पास रैडीमेड जवाब है कि बाहर लिस्ट टंगी है उस में बेशक कीमत देख लो, यही है । मैं ने खुद इस सम्बन्ध में अमृतसर के डी० सी० के पास शिकायत की कि जिस के दिल में जो आता है कीमत लिख कर बाहर लिस्ट टांग देता है इस से तो और महंगाई बढ़ रही है । उसने कहा कि अगर बाहर कीमतों की लिस्ट टंगी हुई है तो यह कानूनी चीज़ है और उस ने ज़ाबते की कार्यवाही कर दी है । इस में मैं कुछ नहीं कर सकता मजबूर हूं । हमारी सरकार ने यह नहीं सोचा कि केवल लिस्टें लगा देने से महंगाई कैसे कम हो जायेगी जब कि उन कीमतों के मुकर्रर करने में कोई असूल नहीं और मारजिन आफ प्राफिट पर कोई लिमिट नहीं, हमारी सरकार, सरकार के इन अफसरों और दूसरे सलाहकारों के दिमाग में यह मामूली बात नहीं आई । इस बारे में पिछली सरकार के वक्त पंडित मोहन लाल जी से बातचीत की लेकिन उन्हों ने कोई ठोस कार्यवाही न की और सारा वक्त क्लैरीफिकेशन्ज़ में लगा दिया और किसी ठोस फैसले पर यह सरकार न पहुंची । दो साल तक इस सरकार की तरफ से बंगलिंग होती रही है । खैर वह बंगलिंग सरकार तो गई लेकिन यह जो नई सरकार आई है वही बताये कि उस ने कौन से इस सम्बन्ध में ठोस कदम उठाए हैं । एक ही चीज़ है जिसे ले कर यह शोर मचाते हैं कि फूडग्रेन्ज़ हम बाहर से मंगा कर सस्ते भाव पर दे रहे हैं । इन के इन फूडग्रेन्ज़ में सिर्फ आटा ही आटा आता है जिस का यह इतना शोर मचाते हैं । इस में न दालें शामिल हैं और न दूसरी खाने की चीज़ें । सिर्फ आटे को ले कर ही शोर मचा रहे हैं कि हम ने सस्ता कर दिया है और आटे की महंगाई बाहर से गंदम इम्पोर्ट करके खत्म कर दी है । लेकिन मैं कहना चाहता हूं कि आटे की उतनी महंगाई नहीं है जितनी दूसरी खाने पीने की चीज़ों की है । आटे के अलावा दालें हैं, साबुन है, तेल, कपड़ा, पालिश वगैरा कई चीज़ें हैं जिनको अगर बाजार में खरीदने जायें तो उनकी दूगनी तिगनी कीमतें हैं । मैं पूछता हूं कि सरकार इस बारे क्या कर रही है ? सिर्फ ब्यान दे

[ डाक्टर बलदेव प्रकाश ]

देने से ही तो यह मसला हल नहीं हो जायेगा कि ब्यान दे दिया कि पहले 15 हजार टन इम्पोर्टिड गंदम मिलती थी और अब 18 हजार टन मिलेगी और न ही यह महंगाई लिस्टें बाहर दुकानों पर टांक देने से ही दूर होगी । लिस्टें टांगने से तो आप ने उनको ब्लैक मार्किट करने का लाईसैन्स दिया हुआ है । इन्हों ने पिछले दिनों जो इस बारे किया वह यह कि अगर किसी छोटे दुकानदार ने मिट्टी के तेल की बोतल पांच आने की बजाए सवा पांच आने की दे दी तो उसे डी० आई० आर० के तहत जेल में दे दिया । छापे मार मार कर छोटे छोटे ग्रोसर्ज को, जिनकी सैल दिन में दस बीस रुपये होती है जेल में दे दिया, लेकिन वह लोग जो इस महंगाई के लिये ज़िम्मेवार हैं वह जब चाहते हैं कीमतें बढ़ा देते हैं, उन पर सरकार का कोई बस नहीं चला । मैं एक छोटी सी मिसाल बताता हूं कि अमृतसर के रैस्टोरैन्ट्स में कोकाकोला की बोतल 90 नये पैसे में मिलती है हालांकि सब जानते हैं कि 17 नए पैसे में यह चलती है । अगर पूछते हैं तो जवाब मिलता है कि रेट्स की लिस्ट बाहर टंगी है, और कैशमीमो भी दे देंगे । एक बात मैं ने मिनिस्टर साहिब के नोटिस में भी लाने की कोशिश की है कि पंजाब मे और पंजाब से बाहर भी जितनी कपड़ा मिल्ज़ हैं वह हर साल कपड़े की कीमतें बढ़ा कर ठप्पे लगा देती है। जो कपड़ा पिछले साल 12 रुपये गज़ था अगले साल 18 रुपये गज हो जाता है । मैं पूछता हूं कि यह 6 रुपये गज़ एक साल में कैसे बढ़ गया और इस के बढ़ाने के लिये इन के पास क्या कारण हैं । जब कि यार्न उनको सरकार की तरफ से कंट्रोल पर मिलता है, बिजली का भी उन के लिये वही रेट है जो पहले था और मजदूर को भी वही मज़दूरी वह देते हैं जो पिछले साल देते थे । लेकिन यह सरकार उनको नहीं पूछती और न ही उन्हें पूछने की इन्हें हिम्मत है क्योंकि सरकार उन लोगों के नीचे दबी हुई है । यही वजह है कि यह सरकार हाफ हार्टिड मैयर्ज़ लेती है । यह सरकार तो ईमानदारी से नहीं चाहती कि कीमतों को बढ़ने से रोका जाए । अगर ईमानदार होती तो उन से पूछती कि यह जो तुम हर साल कीमतें बढ़ाए जा रहे हो इस की क्या वजह है । अब जब सारे देश में हो हल्ला मचा है तो आज का अखबार पढ़ने से पता चलता है कि अब सरकार ने सोचा है कि कपड़े पर कुछ मारजिन आफ प्राफिट रखा जाए । लेकिन कई साल से यह चीज़ चल रही है, किसी ने ध्यान नहीं दिया । कामरेड साहिब का मंत्री मण्डल आ जाने के बाद भी यही होता आ रहा है कि प्रोड्यूसर लोग अपनी मर्ज़ी के मुताबिक चीज़ों की कीमतें रख देते हैं। सरकार शायद यह भी सोचती होगी कि अगर 10 रुपए गज़ की बजाए 15 रुपये गज़ कीमत रख देते हैं तो इस से सरकार को एक्साइज़ ड्यूटी भी ज्यादा आयेगी। अगर यह लालच सरकार अपने सामने रखेगी तो सरकार यह भी तो सोचे कि कन्ज्यूमर का क्या हाल होगा । मैं यह अर्ज़ करूंगा कि अगर कामरेड साहिब और उनका मंत्रिमण्डल सिन्सीयर है तो अगर पंजाब से बाहर की बात इन के बस से बाहर है तो पंजाब में ही ऐसा करके देख लें और जितनी बड़ी बड़ी कपड़ा मिल्ज़ हैं, धारीवाल, ओ० सी० एम०, वगैरा उनसे पिछले तीन साल की लिस्टें मंगायें और पता करें कि पिछले तीन सालों में हर सार कितने रेट्स थे और हर साल पिछले साल के ऊपर कितने रेट्स उन्हों ने बढ़ाए हैं। उनको पता चलेगा कि जिस कपड़े का रेट 1960-61 में 10 रुपये गज़ था आज उसका

रेट 20 रुपये गज़ उन्हों ने कर रखा है। यह सरकार उन से पूछे कि यह 20 रुपये उन्हों ने किन कारणों से कर दिये हैं। यह एक सही पाज़ेटिव स्टैप है जो सरकार को उठाना चाहिये वरना खाली ब्यान देने से तो कुछ बने गा नहीं। केवल आटा आ गया है और सरकारी शाप्स पर मिल रहा है, कह देने से तो यह महंगाई दूर होने वाली नहीं है। स्पीकर साहिब, कुछ लोग यह भी कहते हैं कि अगर सरकार सारी चीज़ों को और सारे मीन्ज़ आफ प्रोडक्शन को नैशनलाइज़ कर दे तब यह मसला हल हो सकता है। लेकिन मैं कहना चाहता हूं कि केवल नैशनलाइज़ेशन कर देने से ही यह मसला हल नहीं होगा। यह इस मसले को निपटाने का एक साधन तो हो सकता है लेकिन इसी से यह समस्या हल नहीं हो सकती। आप उन चीज़ों को ही देख लें जिनको सरकार ने नैशनलाइज़ किया हुआ है और बताएं कि क्या उन चीज़ों में जनता को सहूलतें पहुंचती हैं और क्या उनके रेट्स कम हैं। पंजाब रोडवेज़ है जो सरकार ने पार्शल नैशनलाइज़ेशन करके ट्रांस्पोर्ट अपने कब्ज़े में ली है। बिजली मुकम्मल तौर पर कबज़े में है और रेलवे सरकार के पास है। क्या इन में कोई सस्तापन है और सरकार ने खुद इन चीज़ों की कीमतें नहीं बढ़ाई हैं? किराए बढ़ाए हैं, बिजली में इतना मारजिन आफ प्राफिट रखा है कि जो बिजली दो नए पैसे यूनिट इन को पड़ती है वह लोगों को 30 नए पैसे फी यूनिट देते हैं और इसी तरह रेलों के किराए बढ़ाए गए हैं। इस लिये यह जो नैशनलाइज़ेशन का शोर मचाया जाता है कि इस से महंगाई कम हो जायेगी, ठीक नहीं। यह सरकार जो इन-ऐफीशेन्ट है और जिस की सारी मशीनरी इनएफीशेन्ट है अगर नैशनेलाइज़ेशन करके सारे काम करेगी तो जो आज खाने को मिल भी रहा है वह भी कल को नसीब नहीं होगा।

स्पीकर साहिब, मैं सरकार को 2 – 4 सुझाव देकर अपनी स्पीच बन्द करने वाला हूं। अगर सरकार वाकई चाहती है कि महंगाई को कम किया जाए तो सरकार को फौरन कुछ इमीजियेट स्टैप्स लेने पड़ेंगे। वह इमीजियेट स्टैप्स क्या हैं? मैं इस के बारे में अर्ज़ करना चाहता हूं कि सरकार यह कहती है कि हम चीज़ों की कीमतें बढ़ने नहीं देंगे और फेयर प्राइस शाप्स के द्वारा चीज़ें सप्लाई करेंगे। हालत यह है कि अमृतसर जिला के अन्दर और बाकी शहरों के अन्दर सरकार ने जो फूडग्रेन्ज़ की दुकानें खोली हैं वहां पर आज आटा नहीं मिल रहा है। इस के बारे में सरकार चाहे जितनी स्टेटमैंटस दे दे लेकिन मैं यहां पर आप के द्वारा हाउस में कह देना चाहता हूं कि वहां पर आटा 3 हफ्ते तक नहीं पहुंचेगा। मैं अमृतसर की एक मिल के बारे में बताना चाहता हूं कि वह मिल गेहूं के न मिलने से बेकार पड़ी है और दूसरी मिल भी बन्द होने वाली है। सरकार इतनी बंगलिंग कर रही है। यहां पर ब्यूरोक्रेसी फैलस हो चुकी है। कोई चीज़ ठीक तरीके से जनता के सामने नहीं आ रही है। इन की पालिसी पर जनता का भरोसा कम होता जा रहा है। मैं अर्ज़ कर रहा था कि सरकार दिल्ली से गन्दम लाने में देर लगाएगी। कभी कहेगी कि ैगन्ज नहीं मिलती हैं। अगर गन्दम को ट्रकों में लाया गया तो उस पर 6 गुना फ्रेट चार्जिज़ देना पड़ेगें। इस तरह से सरकार को ज्यादा कीमत पर गन्दम पड़ेगी। जिस तरह से इस वक्त सरकार चल रही है, मैं कह सकता हूं कि 3 हफ्ते तक दिल्ली से माल नहीं पहुंचेगा। हमारे वज़ीर साहिब ने ब्यान दे दिया कि गेहूं दिल्ली से आ रहा है और मिलने लग जाएगा। इस तरह से क्विंटल में 2 रुपए कमी हो गई है। मैं समझता हूं कि इस तरह के ब्यान से कुछ होने वाला नहीं है। कभी कह देते

[डाक्टर बलदेव प्रकाश]

हैं कि क्विटल में 5 रुपए कमी हो गई है। सरकार की यह पालिसी गलत है। अगर सरकार कीमतों को कम करना चाहती है तो सरकार इस मसले को दूर करने के लिये वार फुटिंग पर गौर करे और स्टैप्स उठाए। सरकार को दिल्ली से गेहूं दो दिन में यहां पर लाना होगा। आज साईंस का ज़माना है। अमरीका ने 24 घंटे के अन्दर आरमीज़ बर्लिन में पहुंचा दी हैं। इन में टैंक भी थे। क्या यहां पर गेहूं 2 दिन के अन्दर दिल्ली से नहीं लाया जा सकता है। अगर सरकार ने 15 दिन के अन्दर गेहूं या आटा फूडग्रेन्ज शाप्स में पहुंचाया तो सरकार के लिए अच्छी बात नहीं होगी। इस का असर जनता पर उलटा पड़ेगा। मैं चाहता हूं कि सरकार को इस ओर फौरन कदम उठाने चाहिएं ताकि जल्दी ही गेहूं या आटा जनता को मिल सके। सरकार को चाहिए कि वह काफी मात्रा में आटा फेयर प्राइस शाप्स में मुहैया करे, व्यापारियों को महसूस होने लगे कि सरकार के पास काफी मात्रा में स्टाक है, अब होर्डिंग करने की ज़रूरत नहीं है। अगर कहीं पर होर्डिंग हुई हो चाहे वह व्यापारियों के पास पड़ी हुई हो या किसी किसान के पास पड़ी हुई हो, तो सरकार को फौरन उस पर कब्ज़ा कर लेना चाहिए। और वह स्टाक कन्ज़्यूमर्ज़ के पास पहुंचना चाहिए। इस के साथ सरकार को कुछ हद तक स्टेट ट्रेडिंग भी करनी चाहिए, जिस से यह मसला हल हो सके। स्पीकर साहिब, सरदार गुरनाम सिंह ने अपनी स्पीच में किसानों के बारे में कहा है कि उन की माली हालत की ओर ज़रूर ध्यान दिया जाना चाहिए। मैं समझता हूं कि हमारी सरकार इस बात को अभी तक समझी नहीं है कि हिन्दुस्तान की इकानोमी किसानों की इकानोमी पर निर्भर है। जब तक उसे अपनी चीज़ का उचित मूल्य नहीं मिलेगा और वह अपनी हालत को नहीं सुधार सकेगा, उस वक्त तक यह हालत सुधर नहीं सकती है। इस लिये हमें जल्दी से जल्दी उन की पैदा की हुई चीज़ों की कीमत फिक्स करनी चाहिए ताकि उन को कुछ इन्सैंटिव मिल सके। अगर सरकार ने इन की माली हालत की तरफ ध्यान न दिया और इसी तरह से सरकार काम करती रही तो 10-20 साल तक या जितनी भी फाइव ईयर प्लैन्ज़ बना ले, कभी भी यह मसला हिन्दुस्तान के अन्दर हल होने वाला नहीं है। इस लिये सरकार को छोटे किसानों की तरफ ध्यान देना चाहिए और उन की चीज़ों की कीमतें फिक्स करें। (घंटी) स्पीकर साहिब, मैं मार्जिन आफ प्राफिट के बारे में भी कुछ कहना चाहता हूं। सरकार को इंडस्ट्रियल प्रोडक्शन पर मार्जिन आफ प्राफिट फिक्स करना चाहिए ताकि कोई 100 रुपए की चीज़ को 200 रुपए में बेच न सके। स्पीकर साहिब, इस बारे में अगर पूरी डिटेल्ज़ में जाऊं तो काफी समय लगेगा और आप सुन कर हैरान भी होंगे कि कई वस्तुओं पर मालिक 80 या 100 प्रतिशत प्राफिट प्राप्त कर रहे हैं। सरकार कहती है कि ब्लैक मनी देश में चल रहा है। इस के बारे में नन्दा साहिब ने भी कहा है और दूसरे लीडरों ने कहा कि हमारे देश में 200, 400 करोड़ रुपया ब्लैक मनी चल रहा है जिस से चीज़ों की कीमतों में इज़ाफा होता जा रहा है। अगर सरकार इस पर काबू नहीं पा सकी है तो और क्या काम कर सकती है? मैं पूछना चाहता हूं कि सरकार का क्या काम है? मैं समझता हूं कि सरकार इस ब्लैक मनी को काबू करने के लिए हाफ हार्टिडली स्टैप्स उठाती है। क्या इस तरह कहने से ब्लैक मनी हवा में उड़ जाएगा? क्या सरकार इस बात का जायज़ा नहीं ले सकती है कि देश में कितना रुपया है। सरकार ने इस समस्या को दूर करने के लिये कुछ एकटर्ज़ के लाकर्ज़ सील किए थे और ब्लैक मनी भी इक्ट्ठा किया था। मैं अर्ज़ करना चाहता

हूं कि 90 प्रतिशत लाकर्ज रूलिंग पार्टी के या मिनिस्टरों के रिश्तेदारों के हैं जिस के कारण सरकार ने बाकी के लाकर्ज सील नहीं किए थे। वह लाकर्ज उन के अपने आदमियों के हैं इस लिए सरकार ने बाकी लाकर्ज सील नहीं किए। अगर सरकार सब के लाकर्ज सील कर देती तो काफी हद तक इस समस्या का हल हो जाता। सरकार को इस समस्या को हल करने के लिए मैं एक सुझाव देना चाहता हूं। सरकार को चाहिए कि 100 रुपए के नोट को बदल दे। उसकी जगह और नया नोट छाप दे। इस के साथ सरकार घोषणा कर दे कि जिन के पास 100 रुपए के नोट हैं वह निश्चित समय के अन्दर तबदील करा लें। अगर वह तबदील कर लेते हैं तो उस के साथ वह इस का हिसाब भी दिखाएंगे। अगर वह नहीं बतलाते तो उन का रुपया जाया जाता है। इस से सरकार की यह प्राब्लम भी हल हो सकेगी। मैं अर्ज़ करना चाहता हूं कि बड़े व्यापारी सरकार के अपने आदमी हैं। इस लिए इस में सरकार का अपना हित निहिता है। सरकार इस समस्या को स्वयं हल नहीं करना चाहती है। इस लिए में अर्ज़ करना चाहता हूं कि सरकार को इस ओर शीघ्र स्टैप्स उठाने चाहिएं ताकि इस ब्लैक मनी का असर चीज़ों पर न पड़े। अगर सरकार इस को हल करना चाहती है तो कोई भी कारण नहीं है कि इतना रुपया बाहिर न लाया जा सके। (घंटी)

स्पीकर साहिब, इस हाउस के अन्दर सरकारी कर्मचारियों के बारे में एक रैज़ोल्यूशन आया था। उस रैज़ोल्यूशन पर दो दिन बहस भी चलती रही। उस पर मिनिस्टर साहिब ने कोई जवाब नहीं दिया था। इस लिए में मुख्य मंत्री से प्रार्थना करना चाहता हूं कि वह अपनी स्पीच में इस इशू को भी टेक अप करें। शायद यह कहें कि यह प्राब्लम आल इंडिया बेसिज़ की है। बाद में इंटरनैशनल की तरफ चले जाएंगे। चलते चलते विदेशों की बातें करेंगे। फिर रूस और अमरीका की बात करेंगे क्योंकि वह विदेशों में घूम आए हैं। बाद में बताएंगे कि यह ऐसे नहीं हो सकता है। यह कहते हैं कि अगर इन अलाउंसिज में 25 प्रतिशत की वृद्धि कर दी गई तो क्या समस्या हल हो सकेगी। मैं समझता हूं कि तन्खाहें बढ़ाने से यह समस्या हल नहीं होने वाली है और कीमतें कम नहीं होंगी। अगर सरकार इन की तन्खाहों में 15 या 25 प्रतिशत वृद्धि कर दे तो कम से कम भूखे तो नहीं मरेंगे और इन को रोटी तो मिल सकेगा। उन को कुछ रिलीफ तो मिलेगा। अगर सरकार उन की तन्खाहों में 25 प्रतिशत वृद्धि नहीं कर सकती है तो मैं इस के लिये दूसरा आलटर्नेटिवमैयर सरकार के सामने रखना चाहता हूं। सरकार को चाहिए कि अपने कर्मचारियों को जिन की तन्खाह 150 रुपए या 250 रुपए तक हो उन के लिये कोआप्रेटिव स्टोर्ज या कन्ज्यूमर्ज़ स्टोर्ज में चीज़ें सबसीडाइज्ड रेट्स में मुहैया करे। यह सिस्टम पिछली लड़ाई के समय भी चालू किया गया था। अगर उन को कम रेट्स पर चीजें मिलेंगी तो देश में कुरप्शन भी दूर हो सकेगी। मैं अर्ज़ करना चाहता हू कि कई लोग कहते हैं कि हमें 2 महीने के लिए बगैर तन्खाह के किसी महकमें में इन्स्पैक्टर लगा दें और उस के बाद हम कोई सरकारी नौकरी नहीं करेंगे। इस का मतलब यह है कि अगर वह ईमानदारी से काम करें तो वह 100 या 150 रुपए में अपना पेट और अपने 5-6 बच्चों का पेट नहीं पाल सकते हैं। यही कारण है कि कुरप्शन भी बढ़ती जा रही है। अगर सरकार उन का डीयरनैस अलाउंस नहीं बढ़ाना चाहती तो कम से कम उन को चीप रेट्स पर चीज़ें मुहैया करे (घंटी)। सरकार को फौरन अनप्रोडक्टिव ऐक्सपैंडीचर कट कर देना चाहिए। सरकार को फजूलखर्चियां बन्द कर देनी चाहिएं। टाप हैवी ऐडमि-

[डाक्टर बलदेव प्रकाश]

निस्ट्रेशन को खत्म करना चाहिए। सरकार दिल्ली से 15 दिन की बजाए एक दो दिन में गेहूं मंगवाने का प्रयत्न करे जिस से चीज़ों की कीमतें कम हों। मैं समझता हूं कि अनाज की कीमतें कम होना इतना बड़ा काम नहीं है। इस के साथ दूसरी चीज़ें कपड़ा आदि भी हैं जिन की कीमतें कम होनी चाहिएं। किसानों को चीज़ों का उचित मूल्य मिले ताकि उन को चीज़ें पैदा करने में प्रोत्साहन मिले।

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਜਪੁਰਾ) : ਸਪੀਕਰ ਸਾਹਿਬ, ਜਿਹੜਾ ਮਸਲਾ ਹਾਊਸ ਵਿਚ ਜ਼ੇਰੇ ਬਹਿਸ ਹੈ ਉਹ ਵਾਕਈ ਬੜਾ ਅਹਿਮ ਮਸਲਾ ਹੈ। ਇਹ ਮਸਲਾ ਸਾਡੀ ਸਟੇਟ ਦਾ ਹੀ ਨਹੀਂ ਬਲਕਿ ਇਹ ਸਾਰੇ ਦੇਸ਼ ਦਾ ਮਸਲਾ ਹੈ। ਮੈਂ ਸਮਝਦਾ ਹਾਂ ਕਿ ਮੈਂ ਵਕਤ ਜ਼ਾਇਆ ਕਰਾਂਗਾ ਜੇ ਮੈਂ ਇਸ ਗੌਰਮੈਂਟ ਤੇ ਜ਼ੋਰ ਦੇਵਾਂ ਕਿ ਇਸ ਵੇਲੇ ਕੀਮਤਾਂ ਬਹੁਤ ਚੜ੍ਹ ਰਹੀਆਂ ਹਨ। ਇਹ ਤਾਂ ਸਭ ਨੂੰ ਪਤਾ ਹੀ ਹੈ ਕਿ ਕੀ ਅਨਾਜ, ਕੀ ਕਪੜਾ ਅਤੇ ਕੀ ਦਾਲਾਂ, ਸਭ ਦੀਆਂ ਕੀਮਤਾਂ ਚੜ੍ਹ ਰਹੀਆਂ ਹਨ। ਕੀਮਤਾਂ ਇਤਨੀਆਂ ਜ਼ਿਆਦਾ ਹਨ ਕਿ ਉਹ ਆਮ ਆਦਮੀ ਦੀ ਤਾਕਤ ਅਤੇ ਬਰਦਾਸ਼ਤ ਤੋਂ ਬਾਹਰ ਹਨ। ਇਸ ਦਾ ਕਾਰਨ ਕੀ ਹੈ? ਇਸ ਦਾ ਸਭ ਤੋਂ ਵੱਡਾ ਕਾਰਨ ਸਾਡੇ ਦੇਸ਼ ਦੀ ਡੀਵੈਲਪਿੰਗ ਇਕਾਨੌਮੀ ਹੈ। ਅਸੀਂ ਨਵੀਆਂ ਪਰਾਜੈਕਟਸ ਸ਼ੁਰੂ ਕੀਤੀਆਂ ਹਨ ਅਤੇ ਸਾਨੂੰ ਉਨ੍ਹਾਂ ਤੇ ਰੁਪਿਆ ਇਨਵੈਸਟ ਕਰਨਾ ਪਿਆ ਹੈ। ਇਸ ਦੇ ਨਾਲ ਨਾਲ ਜੋ ਸਾਡੇ ਤੇ ਚੀਨ ਦਾ ਹਮਲਾ ਹੋਇਆ ਸੀ ਉਸ ਤੇ ਵੀ ਸਾਨੂੰ ਬਹੁਤ ਜ਼ਿਆਦਾ ਰੁਪਿਆ ਖਰਚ ਕਰਨਾ ਪਿਆ ਹੈ। ਮੈਂ ਇਸ ਦੇ ਹੋਰ ਜਿਹੜੇ ਕਾਰਨ ਹਨ ਉਹ ਵੀ ਦਸਦਾ ਹਾਂ। ਇਹ ਠੀਕ ਹੈ ਕਿ ਸਾਡੀ ਪ੍ਰੋਡਕਸ਼ਨ ਵਿਚ ਤਰੱਕੀ ਹੋ ਰਹੀ ਹੈ। ਪਰ ਉਸ ਦੇ ਮੁਕਾਬਲੇ ਤੇ ਪਾਪੂਲੇਸ਼ਨ ਵੀ ਇਨਕਰੀਜ਼ ਬਹੁਤ ਹੋਈ ਹੈ ਅਤੇ ਨਿਸਬਤਨ ਸਾਡੀ ਪਰੋਡਕਸ਼ਨ ਦੀ ਗਰੋਥ ਘਟ ਹੈ। ਹੜ੍ਹ ਵੀ ਇਸ ਦੇ ਜ਼ਿੰਮੇਵਾਰ ਹਨ, ਕੁਝ ਹੋਰ ਵੀ ਚੀਜ਼ਾਂ ਹਨ ਜੋ ਇਸ ਦੀਆਂ ਜ਼ਿੰਮੇਵਾਰ ਹਨ। ਡੈਫਿਸਿਟ ਫਿਨਾਂਸਿੰਗ ਹੈ। ਜਿਹੜਾ ਹੁਣ ਬੈਂਕ ਰੇਟ ਇਨਕਰੀਜ਼ ਹੋਇਆ ਹੈ ਉਹ ਵੀ ਮੈਂ ਸਮਝਦਾ ਹਾਂ ਪਰਾਈਸਿਜ਼ ਨੂੰ ਵਧਾਉਣ ਦਾ ਕਾਰਨ ਬਣੇਗਾ। ਸਪੀਕਰ ਸਾਹਿਬ, ਪਾਪੂਲੇਸ਼ਨ ਬਾਰੇ ਮੈਨੂੰ ਇਹ ਕਹਿਣ ਵਿਚ ਝਿਜਕ ਨਹੀਂ ਕਿ ਗੌਰਮੈਂਟ ਇਸ ਦਾ ਤਸੱਲੀ ਬਖਸ਼ ਹਲ ਨਹੀਂ ਕਢ ਸਕੀ। ਅਸੀਂ ਇਸ ਨੂੰ ਰੋਕ ਨਹੀਂ ਸਕੇ। ਸਪੀਕਰ ਸਾਹਿਬ, ਹਾਊਸ ਦੇ ਮੈਂਬਰਾਂ ਨੇ ਵੀ ਜੁੜਵੇਂ ਬੱਚੇ ਪੈਦਾ ਕੀਤੇ ਹਨ। (ਹਾਸਾ) ਇਸ ਹਦ ਤਕ ਪਾਪੂਲੇਸ਼ਨ ਵਧੀ ਹੋਈ ਹੈ। ਮੇਰੇ ਕਹਿਣ ਦਾ ਮਕਸਦ ਇਹ ਹੈ ਕਿ ਇਸ ਦਾ ਹਲ ਕੀਤਾ ਜਾਵੇ ਪਰਾਈਸਿਜ਼ ਇਨੀਆਂ ਜ਼ਿਆਦਾ ਵਧੀਆਂ ਹੋਈਆਂ ਹਨ, ਅਗਰ ਪਰਾਈਸਿਜ਼ ਨੂੰ ਕੰਟਰੋਲ ਨਾ ਕੀਤਾ ਗਿਆ, ਅਗਰ ਸਾਡੀ ਸਰਕਾਰ ਨੇ ਇਸ ਪਾਸੇ ਛੇਤੀ ਤੋਂ ਛੇਤੀ ਕੋਈ ਤਵੱਜੁਹ ਨਾ ਦਿਤੀ ਤਾਂ ਇਸ ਦੇ ਬੜੇ ਖਤਰਨਾਕ ਨਤੀਜੇ ਹੋ ਸਕਦੇ ਹਨ। ਇਸ ਵਾਸਤੇ, ਸਪੀਕਰ ਸਾਹਿਬ, ਅਜ ਆਪਣੀ ਸਰਕਾਰ ਨੂੰ ਮੈਂ ਇਨ੍ਹਾਂ ਪਰਾਈਸਿਜ਼ ਦੇ ਸੰਬੰਧ ਵਿਚ ਅਤੇ ਫੂਡ ਪਰੋਡਕਸ਼ਨ ਦੇ ਸਬੰਧ ਵਿਚ ਕੁਛ ਫੌਰੀ ਕਦਮ ਤਜਵੀਜ਼ ਕਰਾਂਗਾ। ਅਤੇ ਕੁਝ ਇਕਦਾਮ ਲੰਮੇ ਸਮੇਂ ਲਈ ਉਠਾਨ ਵਾਲੇ ਅਰਜ਼ ਕਰਾਂਗਾ। ਜਿਥੋਂ ਤਕ ਫੌਰੀ ਇਕਦਾਮ ਦਾ ਤਅੱਲੁਕ ਹੈ ਉਸ ਦੇ ਵਿਚ ਸਭ ਤੋਂ ਪਹਿਲਾਂ ਚੀਜ਼ਾਂ ਦੀਆਂ ਕੀਮਤਾਂ ਮੁਕੱਰਰ ਕਰਨੀਆਂ ਚਾਹੀਦੀਆਂ ਹਨ। ਮੈਂ ਸਮਝਦਾ ਹਾਂ ਕਿ ਸਾਡੀ ਇਹ ਪਰਾਬਲਮ ਆਲ ਇੰਡੀਆ ਪਰਾਬਲਮ ਹੈ। ਇਹ ਇਕ ਸਾਡੇ ਸੂਬੇ ਦੀ ਹੀ ਪਰਾਬਲਮ ਨਹੀਂ, ਇਹ ਸਾਰੇ ਦੇਸ਼ ਦੀ ਪਰਾਬਲਮ ਹੈ। ਸਾਰੇ ਦੇਸ਼ ਨੂੰ ਸਾਹਮਣੇ ਰਖ ਕੇ ਇਸ ਦਾ ਹਲ ਸੋਚਿਆ ਜਾਏ। ਸਾਡੀ ਸਰਕਾਰ ਨੂੰ ਹਿੰਦੁਸਤਾਨ ਦੀ ਸਰਕਾਰ ਨਾਲ ਮਿਲ ਕੇ ਇਸ ਦਾ ਕੋਈ ਹਲ ਕਢਣਾ ਚਾਹੀਦਾ ਹੈ। ਇਕ ਤਾਂ ਹੁਣ ਕੀਮਤਾਂ ਮੁਕੱਰਰ ਕਰਨ। ਅਗੋਂ ਜਿਹੜਾ ਅਨਾਜ ਆਉਣਾ

ਹੈ ਉਸ ਦੀਆਂ ਕੀਮਤਾਂ ਵੀ ਮੁਕੱਰਰ ਕਰਨ । ਜਿਹੜਾ ਇਸ ਵੇਲੇ ਅਨਾਜ ਹੈ ਉਸ ਦੀਆਂ ਕੀਮਤਾਂ ਮੁਕੱਰਰ ਕਰਨ, ਤਾਂ ਫਾਇਦਾ ਹੋ ਸਕਦਾ ਹੈ । ਮੈਂ ਸਮਝਦਾ ਹਾਂ ਕਿ ਜੇ ਅਸੀਂ ਕੇਵਲ ਆਪਣੀ ਸਟੇਟ ਵਿਚ ਕੀਮਤਾਂ ਮੁਕੱਰਰ ਕਰ ਦੇਈਏ, ਯੂ. ਪੀ. ਅਤੇ ਬੰਬਈ ਜਾਂ ਹੋਰ ਥਾਵਾਂ ਤੇ ਕੀਮਤਾਂ ਮੁਕੱਰਰ ਨਾ ਹੋਣ, ਤਾਂ ਇਸ ਦਾ ਕੋਈ ਫਾਇਦਾ ਨਹੀਂ । ਜੇ ਫਰਜ਼ ਕਰੋ ਸਰਕਾਰ ਇਥੋਂ ਦੀ ਕਣਕ 20 ਰੁਪਏ ਮਣ ਦੇ ਹਿਸਾਬ ਨਾਲ ਐਕੁਆਇਰ ਜਾਂ ਰਿਕੁਜ਼ੀਸ਼ਨ ਕਰਦੀ ਹੈ ਤੇ ਯੂ. ਪੀ. ਵਿਚ ਇਸ ਦਾ ਭਾ 35 ਰੁਪਏ ਮਣ ਹੈ ਮਹਾਂਰਾਸ਼ਟਰ ਵਿਚ ਹੋਰ ਵੀ ਵਧ ਹੈ ਤਾਂ ਸਾਡੇ ਲੋਕਾਂ ਨਾਲ ਇਹ ਅਨਫੇਅਰ ਗੱਲ ਹੋਏਗੀ । ਸਾਰੇ ਸੂਬਿਆਂ ਦੇ ਹਾਲਾਤ ਨੂੰ ਸਾਹਮਣੇ ਰਖ ਕੇ ਇਹ ਕੰਮ ਕਰਨਾ ਚਾਹੀਦਾ ਹੈ । ਇਥੇ ਕੀਮਤ ਮੁਕੱਰਰ ਹੋਵੇ ਤੇ ਯੂ. ਪੀ. ਆਦਿ ਵਿਚ ਟਰਾਂਸਪੋਰਟ ਤੇ ਹੋਰ ਚਾਰਜਿਜ਼ ਪਾ ਕੇ ਕੀਮਤ ਫਿਕਸ ਕਰਨੀ ਚਾਹੀਦੀ ਹੈ । ਤਾਂ ਜੋ ਟਰੇਡਰ ਨੂੰ ਪਤਾ ਹੋਵੇ ਕਿ ਅਗਰ ਮੈਂ ਇਥੋਂ ਦਾ ਮਾਲ ਸਮਗਲ ਕਰਕੇ ਲੈ ਜਾਵਾਂਗਾ ਤਾਂ ਮੈਨੂੰ ਇਤਨਾ ਫਾਇਦਾ ਹੋਵੇਗਾ । ਉਹ ਜ਼ਿਆਦਾ ਪਰਾਫੀਟੀਅਰਿੰਗ ਨਹੀਂ ਕਰ ਸਕੇਗਾ । ਇਸ ਕਰਕੇ ਸਾਡਾ ਇਹ ਦਾਣਾ ਸਾਡੀ ਸਟੇਟ ਵਿਚ ਰਹੇਗਾ, ਬਾਹਰ ਨਹੀਂ ਜਾਵੇਗਾ । ਜੇ ਬਿਉਪਾਰੀ ਨੂੰ ਫਾਇਦਾ ਹੀ ਨਹੀਂ ਤਾਂ ਉਹ ਕਿਉਂ ਇਹ ਕੰਮ ਕਰੇਗਾ । ਸਪੀਕਰ ਸਾਹਿਬ, ਇਸ ਲਈ ਕੀਮਤ ਹੁਣ ਮੁਕੱਰਰ ਕਰ ਦੇਣੀ ਚਾਹੀਦੀ ਹੈ । ਫ਼ਰਜ਼ ਕਰੋ ਅਸੀਂ ਇਸ ਵੇਲੇ ਦੀ ਕਣਕ ਦੀ 16 ਰੁਪਏ ਮਣ ਕੀਮਤ ਮੁਕੱਰਰ ਕਰੀਏ ਤੇ ਆਉਣ ਲਈ ਫਸਲ ਦੀ ਕਣਕ ਦਾ ਭਾਅ 20 ਰੁਪਏ ਮੁਕੱਰਰ ਕਰੀਏ ਤਾਂ ਮੈਂ ਸਮਝਦਾ ਹਾਂ ਕਿ ਹੁਣ ਦਾ ਛੁਪਾਇਆ ਮਾਲ ਫੌਰਨ ਮੰਡੀ ਵਿਚ ਆਵੇਗਾ । ਕਿਉਂਕਿ ਬਿਉਪਾਰੀ ਨੂੰ ਪਤਾ ਹੋਵੇਗਾ ਕਿ ਜੇ ਮਾਲ ਰਹਿ ਗਿਆ ਤਾਂ ਘਾਟਾ ਪੈ ਜਾਵੇਗਾ । ਜਿਹੜਾ ਮਾਲ ਫ਼ਸਲ ਦੀ ਤਿਆਰੀ ਤੇ ਸਰਕਾਰ ਨੇ ਐਕੁਆਇਰ ਕਰਨਾ ਹੈ ਉਹ ਵੀ ਹੁਣੇ ਦਸ ਦੇਵੇ, ਭਾਵੇਂ ਇਖਤਿਆਰ ਸੌ ਫੀਸਦੀ ਕਰਨ ਦੇ ਹੋਣੇ ਚਾਹੀਦੇ ਹਨ । ਇਸ ਨਾਲ ਬਿਉਪਾਰੀ ਨੂੰ ਪਤਾ ਹੋਵੇਗਾ ਕਿ ਉਹ ਕਿਥੇ ਖੜਾ ਹੈ । ਮੈਂ ਸਰਕਾਰ ਨੂੰ ਇਸ ਗਲ ਦੀ ਮੁਬਾਰਕਬਾਦ ਦਿੰਦਾ ਹਾਂ ਅਤੇ ਕਾਮਰੇਡ ਰਾਮ ਕਿਸ਼ਨ ਜੀ ਦੀ ਇਸ ਗਲ ਦੀ ਸਰਾਹਨਾ ਕਰਦਾ ਹਾਂ ਕਿ ਉਨ੍ਹਾਂ ਨੇ ਸਾਡਾ ਫੂਡ ਜ਼ੋਨ ਟੁਟਣ ਨਹੀਂ ਦਿਤਾ । ਅਗਰ ਇਸ ਵਕਤ ਇਹ ਜ਼ੋਨ ਤੋੜ ਦਿਤਾ ਜਾਂਦਾ ਤਾਂ ਕੀਮਤਾਂ ਵਧ ਜਾਣੀਆਂ ਸਨ । ਯੂ. ਪੀ. ਬੰਬਈ ਅਤੇ ਦੂਸਰੇ ਸੂਬਿਆਂ ਦੇ ਟਰੇਡਰਜ਼ ਨੇ ਇਥੇ ਆਜਾਣਾ ਸੀ । ਟਰੇਡਰ ਰੁਪਿਆ ਕਮਾਉਣ ਵੇਲੇ ਬੜਾ ਬੇਤਰਸ ਹੁੰਦਾ ਹੈ । ਉਨ੍ਹਾਂ ਟਰੇਡਰਜ ਨੇ ਮੁਨਾਫਾ ਕਮਾ ਲੈਣਾ ਸੀ ਅਤੇ ਇਥੇ ਕੀਮਤਾਂ ਹੋਰ ਚੜ੍ਹ ਜਾਣੀਆਂ ਸਨ । ਅਤੇ ਪੰਜਾਬ ਨੇ ਭੁਖਾ ਮਰਨਾ ਸੀ । ਅਜੇ ਇਸ ਜ਼ੋਨ ਨੂੰ ਕਾਇਮ ਰਖਣਾ ਠੀਕ ਹੈ । ਪਰ ਇਹ ਜ਼ੋਨ ਸਦਾ ਕਾਇਮ ਨਹੀਂ ਰਹਿ ਸਕਦਾ । ਇਹ ਪਰਮਾਨੈਂਟ ਚੀਜ ਨਹੀਂ । ਸਾਰੇ ਦੇਸ਼ ਦੇ ਹਿਤ ਵਿਚ ਇਹ ਹੈ ਕਿ ਜ਼ੋਨ ਕੋਈ ਨਾ ਹੋਣ । ਜੋ ਹੁਣ ਸੀਜ਼ਨ ਆ ਰਿਹਾ ਹੈ ਉਸ ਵਕਤ ਹਿੰਦੁਸਤਾਨ ਦੀ ਸਰਕਾਰ ਇਹ ਜ਼ੋਨ ਕਾਇਮ ਨਹੀਂ ਰਖ ਸਕੇਗੀ । ਇਸ ਲਈ ਜੇ ਹੁਣ ਕੀਮਤ ਮੁਕੱਰਰ ਹੋ ਜਾਵੇ ਤਾਂ ਬਾਅਦ ਵਿਚ ਬਿਉਪਾਰੀ ਬਹੁਤ ਪਰਾਫਿਟ ਨਹੀਂ ਕਮਾ ਸਕਦਾ ਅਤੇ ਇਥੋਂ ਦੇ ਦਾਣੇ ਨੂੰ ਬਾਹਰ ਜਾਣ ਦਾ ਵੀ ਖਤਰਾ ਨਹੀਂ । ਇਸ ਦੇ ਕਈ ਲਾਭ ਹਨ । ਪਹਿਲਾਂ ਟਰੇਡਰ ਨੂੰ ਪਤਾ ਹੋਏਗਾ ਕਿ ਉਹ ਕਿਹੜੀ ਜਗ੍ਹਾ ਤੇ ਸਟੈਂਡ ਕਰਦਾ ਹੈ, ਕਿਹੜਾ ਮਾਲ ਉਸ ਦੇ ਕੋਲ ਹੋਣਾ ਹੈ । ਦੂਜੇ ਲੋਕਾਂ ਨੂੰ ਇਹ ਪਤਾ ਹੋਏਗਾ ਕਿ ਉਨ੍ਹਾਂ ਨੇ ਆਪਣੀਆਂ ਚੀਜ਼ਾਂ ਫਿਕਸਡ ਰੇਟ ਤੇ ਖਰੀਦਣੀਆਂ ਹਨ । ਇਸ ਲਈ ਗੌਰਮੈਂਟ ਦੇ ਖਿਲਾਫ ਕੋਈ ਰਿਜ਼ੈਂਟਮੈਂਟ ਨਹੀਂ ਹੋਏਗੀ । ਇਹ ਜਨਰਲ ਤਜਵੀਜ਼ਾਂ ਹਨ ਇਸ ਗਲ ਦੇ ਮੁਤੱਲਿਕ ਜਿਹੜੀਆਂ ਮੈਂ ਅਰਜ਼ ਕਰ ਰਿਹਾ ਹਾਂ । ਸਪੀਕਰ ਸਾਹਿਬ, ਇਸ ਮਸਲੇ ਤੇ ਮੈਂ ਇਕ ਗਲ ਹੋਰ ਅਰਜ਼ ਕਰਨਾ ਚਾਹੁੰਦਾ ਹਾਂ । ਮੇਰਾ ਵਿਸ਼ਵਾਸ਼ ਹੈ ਕਿ ਸੋਸ਼ਲਿਸਟਿਕ ਡੈਮੋਕਰੈਟਿਕ ਸਟੇਟ ਵਿਚ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ । ਮੈਂ ਇਸ ਸਟੇਟ ਟਰੇਡਿੰਗ ਦੇ ਹਕ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਵਿਚ ਕਨਵਿੰਸਡ ਹਾਂ । ਲੇਕਿਨ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰਅਗੇ ਹੀ ਡੈਫੀਸਿਟ ਫਿਨਾਂਸਿੰਗ ਨਾਲ ਚਲ ਰਹੀ ਹੈ । ਇਸ ਵੇਲੇ ਸਰਕਾਰ ਦੀਤਾਕਤ ਨਹੀਂ ਕਿਉਹ ਸਟੇਟ ਟਰੇਡਿੰਗ ਕਰ ਸਕੇ । ਜੇ ਤਾਕਤ ਨਹੀਂ ਤਾਂ ਇਸ ਪਾਸੇ ਵਲੋਂ ਅਖਾਂ ਨਹੀਂ ਮੀਟੀਆਂ ਜਾਣੀਆਂ ਚਾਹੀਦੀਆਂ । ਗੌਰਮੈਂਟ ਨੂੰ ਲਿਮਿਟਿਡ ਲੇਵਲ (ਮਹਿਦਦ ਸਤਹ) ਤੇ ਸਟੇਟ ਟਰੇਡਿੰਗ ਸ਼ੁਰੂ ਕਰ ਦੇਣੀ ਚਾਹੀਦੀ ਹੈ । ਅਤੇ ਇਹ ਵਪਾਰ ਗੌਰਮੈਂਟ ਟੂ ਗੌਰਮੈਂਟ ਲੈਵਲ ਤੇ ਹੋਣਾ ਚਾਹੀਦਾ ਹੈ। ਹਰ ਸੂਬੇ ਨੇ ਆਪਣੀਆਂ ਚੀਜ਼ਾਂ ਦੂਜੇ ਡੈਫੀਸਿਟ ਸੂਬੇ ਨੂੰ ਦੇਣੀਆਂ ਹਨ । ਇਹ ਦੇਸ਼ ਇਕ ਹੈ, ਟਬਰ ਇਕ ਹੈ । ਪੰਜਾਬ ਨੇ ਕਣਕ ਦੇਣੀ ਹੈ । ਇਹ ਅਸੀਂ ਨਹੀਂ ਸੋਚ ਸਕਦੇ ਕਿ ਅਸੀਂ ਆਪਣਾ ਘਰ ਪੂਰਾ ਰਖੀਏ ਭਾਵੇਂ ਬਾਹਰ ਤਕਲੀਫ ਹੋਵੇ । ਗਰਾਊਂਡ ਨਟ ਆਇਲ ਗੁਜਰਾਤ ਪੈਦਾ ਕਰਦਾ ਹੈ । ਉਸ ਨੇ ਇਸ ਦੇ ਸੂਬੇ ਤੋਂ ਬਾਹਰ ਜਾਣ ਤੇ ਰੋਕ ਲਾਈ । ਸਰਕਾਰ ਹਿੰਦ ਉਨ੍ਹਾਂ ਦੇ ਨਾਲ ਨਾਰਾਜ਼ ਹੋਈ । ਉਸ ਦੀ ਇਕਨੌਮੀ ਵਿਚ ਵੀ ਫਰਕ ਪਿਆ । ਆਪਾਂ ਨੂੰ ਕਣਕ ਬਾਹਰ ਭੇਜਣੀ ਪਵੇਗੀ । ਜੇ ਭੇਜਣੀ ਪਵੇਗੀ ਤਾਂ ਗੌਰਮੈਂਟ ਸਟੇਟ ਟਰੇਡਿੰਗ ਕਰੇ । ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਅਸੀਂ ਬੇਤਰਸ ਟਰੇਡਰ ਦੀ ਮੁਨਾਫਾ ਖੋਰੀ ਤੋਂ ਬਚ ਸਕਦੇ ਹਾਂ ।

10.00 a.m.

ਦੂਜਾ ਪੁਆਇੰਟ ਜਿਹੜਾ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਉਹ ਇਹ ਹੈ ਕਿ ਗੌਰਮੈਂਟ ਸਟਾਕਸ ਐਕੁਆਇਰ ਕਰਨ ਲਈ ਫੁੱਲੀ ਐਂਪਾਵਰਡ ਅਥਵਾ ਮੁਕੰਮਲ ਅਧਿਕਾਰੀ ਹੋਣੀ ਚਾਹੀਦੀ ਹੈ । ਸਟਾਕਸ ਐਕੁਆਇਰ ਕਰਨ ਵਾਸਤੇ ਹੀ ਨਹੀਂ ਬਲਕਿ ਸਟਾਕਸ ਡਿਕਲੇਅਰ ਕਰਵਾਉਣ ਵਾਸਤੇ ਵੀ ਗੌਰਮੈਂਟ ਫੁੱਲੀ ਐਂਪਾਵਰਡ ਹੋਣੀ ਚਾਹੀਦੀ ਹੈ । ਟਰੇਡਰਜ਼ ਦੇ ਸਟਾਕ ਦੀ ਪੀਰੀਆਡੀਕਲ ਡਿਕਲੇਰੇਸ਼ਨ ਹੋਣੀ ਚਾਹੀਦੀ ਹੈ। ਐਗਰੀਕਲਚਰਿਸਟ ਨੂੰ ਸਟਾਕ ਡਿਕਲੇਅਰ ਕਰਨੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਜਿਥੋਂ ਤਕ ਐਗਰੀਕਲਚਰ ਦਾ ਤਅਲਕ ਹੈ ਇਹ ਸਾਡੇ ਸੂਬੇ ਦੀ ਪ੍ਰਾਇਮਰੀ ਇੰਡਸਟਰੀ ਹੈ । ਜੇ ਇਸ ਇੰਡਸਟਰੀ ਨੂੰ ਅਸੀਂ ਫਾਇਦਾ ਨਹੀਂ ਪਹੁੰਚਾਵਾਂਗੇ ਤਾਂ ਇਸ ਸੰਬੰਧ ਵਿਚ ਸਾਡਾ ਕੋਈ ਨਿਸ਼ਾਨਾ ਪੂਰਾ ਨਹੀਂ ਹੋ ਸਕੇਗਾ । ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਸੂਬੇ ਵਿਚ 90 ਫੀਸਦੀ ਐਗਰੀਕਲਚਰਿਸਟ ਪੈਜ਼ੈਂਟ ਪਰੋਪਰਾਈਟਰ ਹਨ । ਪੈਜ਼ੈਂਟ ਪਰੋਪਰਾਈਟਰ ਕੋਲ ਕੋਈ ਦਾਣਾ ਨਹੀਂ । ਪੁਜ਼ੀਸ਼ਨ ਇਹ ਹੁੰਦੀ ਹੈ ਕਿ ਜਦੋਂ ਵੀ ਫਸਲ ਹੁਦੀ ਹੈ ਤਾਂ ਉਹ ਥੋੜ੍ਹਾ ਬਹੁਤ ਆਪਣੇ ਖਾਣ ਵਾਸਤੇ ਰਖਕੇ ਬਾਕੀ ਸਾਰੀ ਦੀ ਸਾਰੀ ਫਸਲ ਮੰਡੀ ਵਿਚ ਭੇਜ ਦਿੰਦਾ ਹੈ । ਦਾਣੇ ਅਗਰ ਇਸ ਵਕਤ ਹਨ ਤਾਂ ਉਹ ਹਨ ਵੱਡੇ ਵੱਡੇ ਜ਼ਿਮੀਦਾਰਾਂ ਕੋਲ ਜਿਨ੍ਹਾਂ ਦੀ ਗਿਣਤੀ ਬਹੁਤ ਥੋੜੀ ਹੈ । ਜਿਹੜੇ ਕਿ ਸ਼ਾਇਦ ਮੈਕੇਨਾਈਜ਼ਡ ਫਾਰਮਿੰਗ ਕਰਕੇ ਲੈਂਡ ਸੀਲਿੰਗ ਥੱਲੇ ਵੀ ਨਹੀਂ ਆਉਂਦੇ । ਉਹੀ ਆਦਮੀ ਹਨ ਜਿਨ੍ਹਾਂ ਪਾਸ ਦਾਣੇ ਹਨ । ਸਰਦਾਰ ਗੁਰਨਾਮ ਸਿੰਘ ਜੀ ਨੇ ਫਰਮਾਇਆ ਸੀ ਕਿ ਸ਼ਾਇਦ ਲੈਂਡ ਰੀਫਾਰਮਜ਼ ਦੇ ਕਾਰਨ ਪ੍ਰੋਡਕਸ਼ਨ ਘਟੀ ਹੈ । ਮੈਂ ਇਹ ਕੁਝ ਹਦ ਤਕ ਉਨਾਂ ਨਾਲ ਮੁਤਫਿਕ ਹੋ ਸਕਦਾ ਹਾਂ ਕਿ ਸ਼ਾਇਦ ਕੁਝ ਮੌਜੂਦਾ ਐਗਰੇਰੀਅਨ ਰੀਫਾਰਮਜ਼ ਕਰਕੇ ਵੀ ਪ੍ਰੋਡਕਸ਼ਨ ਘਟੀ ਹੋਵੇ ਲੇਕਿਨ ਜਿਸ ਤਰ੍ਹਾਂ ਉਨਾਂ ਨੇ ਕਿਹਾ ਹੈ ਹੈ ਉਸ ਤਰ੍ਹਾਂ ਨਹੀਂ । ਮੈਂ ਇਹ ਸਮਝਦਾ ਹਾਂ ਕਿ ਜਿਤਨੀਆਂ ਐਗਰੇਰੀਅਨ ਰੀਫਾਰਮਜ਼ ਪੈਪਸੂ ਔਰ ਪੰਜਾਬ ਸਰਕਾਰ ਨੇ ਕੀਤੀਆਂ ਸਨ, ਜਿਤਨੇ ਲੈਂਡ ਲਾਜ਼ ਬਣਾਏ ਸਨ ਉਹ ਵੈਸਟਿਡ ਇੰਟਰੇਸਟਸ ਨੇ ਅਫਸਰਾਂ ਨਾਲ ਮਿਲ ਕੇ ਚਲਣ ਨਹੀਂ ਦਿਤੇ । (ਘੰਟੀ) ਇਸ ਲਈ ਜੇ ਐਗਰੀਕਲਚਰਿਸਟ ਵੀ ਸਟਾਕ ਡਿਕਲੇਅਰ ਕਰੇ ਤਾਂ ਬਹੁਤ ਥੋੜੇ ਆਦਮੀ ਇਸ ਦੀ ਜਦ ਵਿਚ ਆਉਣਗੇ

**Mr. Speaker** : Please try to be brief.

**ਸਰਦਾਰ ਪ੍ਰੇਮ ਸਿੰਘ 'ਪ੍ਰੇਮ'** : ਉਨ੍ਹਾਂ ਦੀ ਪਰਾਪਰ ਇੰਪਲੀਮੈਂਟੇਸ਼ਨ ਨਹੀਂ ਹੋਈ । ਮੁਜ਼ਾਰੇ ਰੁਲ ਰਹੇ ਹਨ, ਹਰੀਜਨ ਰੁਲ ਰਹੇ ਹਨ । ਹਰੀਜਨ ਪਾਪੂਲੇਸ਼ਨ ਪੰਜਾਬ ਵਿਚ ਬਹੁਤ ਹੈ, ਬੱਚੇ ਵੀ ਉਹ ਬਹੁਤ ਪੈਦਾ ਕਰਦੇ ਹਨ ਔਰ ਹਰੀਜਨ ਮੈਨਪਾਵਰ ਵੀ ਬੜੀ ਹੈ ਲੇਕਿਨ ਉਨ੍ਹਾਂ ਕੋਲ ਕੰਮ ਨਹੀਂ । ਉਹ ਖੇਤੀ ਦਾ ਕੰਮ ਕਰ ਸਕਦੇ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਕੰਮ ਦੇਣਾ ਚਾਹੀਦਾ ਹੈ । ਜਿਤਨੀ ਜ਼ਮੀਨ ਹੈ ਜਿਹੜੀ ਲੈਂਡ ਰੀਫਾਰਮਜ਼ ਠੀਕ ਤਰ੍ਹਾਂ ਨਾਲ ਇੰਪਲੀਮੈਂਟ ਨਾ ਹੋਣ ਕਰਕੇ ਬਚੀ ਹੋਈ ਹੈ ਉਹ ਸਾਰੀ ਕਿਸੇ ਨਾ ਕਿਸੇ ਤਰੀਕੇ ਨਾਲ ਕਢ ਕੇ ਹਾਸਲ ਕਰਕੇ ਹਰੀਜਨਾ ਨੂੰ ਦੇਣੀ ਚਾਹੀਦੀ ਹੈ । ਹੁਣ ਤਾਂ ਸਰਦਾਰ ਦਰਬਾਰਾ ਸਿੰਘ ਇਸ ਮਹਿਕਮੇ ਉਤੇ ਬੈਠੇ ਹੋਏ ਹਨ, ਉਹ ਇਹ ਜ਼ਮੀਨ ਕਢ ਕੇ ਮੁਜ਼ਾਰਿਆਂ ਔਰ ਹਰੀਜਨ ਮੁਜ਼ਾਰਿਆਂ ਨੂੰ ਦੇਣ, ਫੇਰ ਦੇਖੋ ਕਿ ਫੂਡ ਪਰੋਡਕਸ਼ਨ ਵਧ ਹੁੰਦੀ ਹੈ ਕਿ ਨਹੀਂ । ਤੇ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਆਪਣੇ ਖਾਣ ਵਾਸਤੇ, ਡੰਗਰਾਂ ਵਾਸਤੇ ਔਰ ਬੀਜ ਵਾਸਤੇ ਕਢ ਕੇ ਵਡੇ ਵਡੇ ਐਗਰੀਕਲਚਰਿਸਟਾਂ ਕੋਲ ਜਿਹੜਾ ਅਨਾਜ ਹੈ ਉਹ ਉਨ੍ਹਾਂ ਨੂੰ ਡਿਕਲੇਅਰ ਕਰਨਾ ਚਾਹੀਦਾ ਹੈ ਔਰ ਹਰ ਮਹੀਨੇ ਉਸ ਦਾ 20 ਫੀਸਦੀ ਜਾਂ ਇਤਨਾ ਮਾਰਕਿਟ ਵਿਚ ਭੇਜਣਾ ਚਾਹੀਦਾ ਹੈ । ਇਸ ਤੋਂ ਇਲਾਵਾ ਇਸ ਸਾਲ ਇਕ ਤਾਰੀਖ ਨੂੰ ਜਿਤਨਾ ਮਾਲ ਇਕ ਟਰੇਡਰ ਕੋਲ ਹੈ, ਅਗਲੇ ਸਾਲ ਉਸੇ ਤਾਰੀਖ ਨੂੰ ਉਸ ਦੇ ਪਾਸ ਉਸ ਤੋਂ ਵਧ ਨਹੀਂ ਹੋਣਾ ਚਾਹੀਦਾ । ਜੇ ਇਹ ਕੰਮ ਕੀਤਾ ਜਾਵੇ ਤਾਂ ਹੋਰਡਿੰਗ ਬੰਦ ਹੋ ਸਕਦੀ ਹੈ ।

ਫਿਰ ਇਸ ਕੰਮ ਵਾਸਤੇ ਐਗਰੀਕਲਚਰਿਸਟ ਦੀਆਂ ਲੋੜਾਂ ਔਰ ਜ਼ਰੂਰਤਾਂ ਵਲ ਵੀ ਪੂਰਾ ਧਿਆਨ ਦੇਣਾ ਪਵੇਗਾ । ਮਿਸਾਲ ਦੇ ਤੌਰ ਤੇ ਇੰਪਲੀਮੈਂਟਸ ਹਨ, ਬੀਜ, ਖਾਦ ਵਗੈਰਾ ਦਾ ਵੀ ਪੂਰਾ ਇੰਤਜ਼ਾਮ ਸਰਕਾਰ ਨੂੰ ਕਰਕੇ ਦੇਣਾ ਪਵੇਗਾ । ਮੈਂ ਇਹ ਤਜਵੀਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਇਹ ਹਥਿਆਰ ਐਗਰੀਕਲਚਰ ਪ੍ਰੋਡਕਸ਼ਨ ਬੋਰਡ ਦੇ ਜ਼ਰੀਏ ਐਕੁਆਇਰ ਕਰਕੇ ਦੇਣੇ ਚਾਹੀਦੇ ਹਨ । ਅੱਵਲ ਤਾਂ ਇਹ ਚੀਜ਼ਾਂ ਖੁਦ ਸਰਕਾਰ ਨੂੰ ਹੀ ਸਪਲਾਈ ਕਰਨੀਆਂ ਚਾਹੀਦੀਆਂ ਹਨ ਔਰ ਜੇਕਰ ਇਹ ਮੁਮਕਿਨ ਨਾ ਹੋ ਸਕੇ ਤਾਂ ਕਿਸੇ ਹੋਰ ਤਰ੍ਹਾਂ ਸਬਸਿਡਾਈਜ਼ ਕਰਕੇ ਦੇਵੇ । ਜੇ ਸਰਕਾਰ ਵਲੋਂ ਸਹੂਲਤਾਂ ਨਾ ਮਿਲਣਗੀਆਂ ਤਾਂ ਕਿਸਾਨ ਬੈਠੇ ਰਹਿਣਗੇ । ਉਹ ਆਪਣੇ ਆਪ ਇਸ ਤਰ੍ਹਾਂ ਕਰਨ ਦੀ ਹਾਲਤ ਵਿਚ ਨਹੀਂ ਹੋਣਗੇ । (ਘੰਟੀ) ਮੈਂ ਇਸ ਗੱਲ ਨਾਲ ਬਿਲਕੁਲ ਮੁਤਫਿਕ ਹਾਂ ਕਿ ਇਲੈਕਟ੍ਰੀਸਿਟੀ ਦਾ ਇੰਤਜ਼ਾਮ ਵੀ ਹੋਣਾ ਚਾਹੀਦਾ ਹੈ, ਹਾਊਸਿੰਗ ਦਾ ਪ੍ਰਬੰਧ ਵੀ ਹੋਣਾ ਚਾਹੀਦਾ ਹੈ । ਮੈਂ ਤਾਂ ਇਹ ਕਹਾਂਗਾ ਕਿ ਕਿਸਾਨਾਂ ਨੂੰ ਇਸ ਗੱਲ ਦਾ ਵੀ ਇਨਸੈਂਟਿਵ, ਉਤਸ਼ਾਹ ਦਿੱਤਾ ਜਾਣਾ ਚਾਹੀਦਾ ਹੈ ਕਿ ਜਿਹੜਾ ਵਧ ਪ੍ਰੋਡਕਸ਼ਨ ਕਰੇ ਉਸ ਨੂੰ ਮਾਲੀਆ ਮਾਫ ਕੀਤਾ ਜਾਵੇਗਾ ; ਬਲਕਿ ਮੈਂ ਇਸ ਹਦ ਤਕ ਜਾ ਕੇ ਵੀ ਸੁਜੈਸਟ ਕਰਾਂਗਾ ਕਿ ਜ਼ਮੀਨ ਦਾ ਮਾਲੀਆ ਬਿਲਕੁਲ ਮੁਆਫ ਹੋਣਾ ਚਾਹੀਦਾ ਹੈ । ਜਿਥੇ 3600 ਰੁਪਏ ਤਕ ਇਨਕਮਟੈਕਸ ਮੁਆਫ ਹੈ ਉਥੇ ਉਸ ਵਿਚਾਰੇ ਨੂੰ ਕਿਸੇ ਤਰ੍ਹਾਂ ਦੀ ਕੋਈ ਛੋਟ ਨਹੀਂ । ਮਾਲੀਆ ਘਟੋ ਘਟ 3,600 ਦੀ ਆਮਦਨ ਤਕ ਮੁਆਫ ਹੋਣਾ ਚਾਹੀਦਾ ਹੈ । ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨਾਲ ਇਸ ਗੱਲ ਉਤੇ ਮੁਤਫਿਕ ਹਾਂ । (ਘੰਟੀ) ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਸਿਰਫ ਪੁਆਇੰਟਸ ਦਸ ਕੇ ਹੀ ਖਤਮ ਕਰ ਦੇਵਾਂਗਾ ।

ਫੂਡਗਰੇਨਜ਼ ਦੇ ਜਿਹੜੇ ਲਾਇਸੈਂਸ ਹਨ ਉਹ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਨਵੇਂ ਬਿਲਕੁਲ ਨਹੀਂ ਜਾਰੀ ਕਰਨੇ ਚਾਹੀਦੇ । ਜਦੋਂ ਵੀ ਸਰਕਾਰ ਕੋਈ ਕਾਨੂੰਨ ਬਣਾਉਂਦੀ ਹੈ ਟਰੇਡਰਜ਼ ਉਸ ਵਿਚ ਕੋਈ ਨਾ ਕੋਈ ਰਾਹ ਕਢ ਲੈਂਦੇ ਹਨ । ਇਕੋ ਫਰਮ ਵਖਰੇ ਵਖਰੇ ਨਾਂਵਾਂ ਉਤੇ ਲਾਇਸੈਂਸ ਲੈ ਲੈਂਦੀ ਹੈ । ਕਰਦੇ ਕੀ ਹਨ ? ਜਿਸ ਤਰ੍ਹਾਂ ਹੁਣੇ ਬਠਿੰਡੇ ਵਿਚ ਹੋਇਆ । ਇਕ ਨਾਂ ਉਤੇ ਲੈ ਕੇ ਦੂਜੇ ਕੋਲ ਵੇਚ ਦਿੰਦਾ ਹੈ, ਦੂਜੇ ਕੋਲੋਂ ਲੈ ਕੇ ਤੀਜੇ ਕੋਲ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਔਰ ਇਸੇ ਤਰ੍ਹਾਂ ਮਾਲ ਇਕੋ ਟੱਬਰ ਵਿਚ ਰਹਿੰਦਾ ਹੈ । ਇਸ ਤਰਾਂ ਗੌਰਮੈਂਟ ਦੀਆਂ ਪਲੈਨਜ਼ ਨੂੰ ਟਰੇਡਰਜ਼ ਨਾਕ੍ਰਾਮਯਾਬ ਕਰ ਦਿੰਦੇ ਹਨ । ਇਸ ਲਈ unless there is very considerable and weighty reason ਜਾਂ ਕਿਸੇ ਜਗ੍ਹਾ ਤੇ ਪਹਿਲਾਂ ਕੋਈ ਫੂਡਗਰੇਨ ਡੀਲਰ ਨਾ ਹੋਵੇ, ਸਰਕਾਰ ਨਵੇਂ ਫੂਡਗਰੇਨਜ਼ ਲਾਇਸੈਂਸ ਦੇਣੇ ਬਿਲਕੁਲ ਬੰਦ ਕਰ ਦੇਵੇ ।

ਹੁਣ ਮੈਂ ਲਾਂਗ ਟਰਮਜ਼ ਮਈਅਰਜ਼ ਵਲ ਆਉਂਦਾ ਹਾਂ । (ਘੰਟੀ) ਬਸ ਮੈਂ ਕੇਵਲ ਪੁਆਇੰਟਸ ਕਹਿ ਕੇ ਹੀ ਖਤਮ ਕਰਨ ਵਾਲਾ ਹਾਂ । ਕੋਈ ਕਿਸੇ ਗਲ ਦੀ ਤਸ਼ਰੀਹ ਨਹੀਂ ਕਰਾਂਗਾ ।

ਪਹਿਲੀ ਗਲ ਤਾਂ ਇਹ ਹੈ ਕਿ ਸਾਡੀ ਸਰਕਾਰ ਨੂੰ ਇਸ ਗਲ ਦੀ ਪੂਰੀ ਜ਼ਿਮੇਵਾਰੀ ਲੈਣੀ ਚਾਹੀਦੀ ਹੈ ਕਿ ਸੂਬੇ ਵਿਚ ਕੋਈ ਵੀ ਜ਼ਮੀਨ ਦਾ ਐਸਾ ਹਿੱਸਾ , ਜਿਹੜਾ ਕਿ ਕਲਟੀਵੇਬਲ ਹੈ, ਬਿਨਾ ਬੀਜੇ ਨਹੀਂ ਰਹਿਣ ਦੇਣਾ ਚਾਹੀਦਾ ।

ਦੂਜੇ ਸਾਨੂੰ ਸਵਿਚ ਓਵਰ ਕਰਨਾ ਚਾਹੀਦਾ ਹੈ ਉਨ੍ਹਾਂ ਫਸਲਾਂ ਵਲ ਜਿਨਾਂ ਦਾ ਇਸ ਵੇਲੇ ਮੁਲਕ ਵਿਚ ਘਾਟਾ ਹੈ । ਠੀਕ ਹੈ ਕਿ ਗਰੋਅਰਜ਼ ਦਾ ਜ਼ਿਆਦਾ ਇੰਟਰੈਸਟ ਕੈਸ਼ ਕਰਾਪ ਵਲ ਜਾਂਦਾ ਹੈ ਪਰ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਗਲ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਕਿ ਉਸ ਹਾਲਤ ਵਿਚ ਵੀ ਕੋਈ ਖਾਸ ਪਰਸੈਂਟੇਜ ਮੁਕੱਰਰ ਕਰ ਦੇਵੇ ਕਿ ਇਸ ਹੱਦ ਤਕ ਜ਼ਮੀਨ ਵਿਚ ਜ਼ਰੂਰ ਕਣਕ, ਛੋਲੇ ਵਗੈਰਾ ਬੀਜੇ ਜਾਣ । ਇਸ ਮਕਸਦ ਲਈ ਜ਼ਰੂਰ ਕੋਈ ਲਿਮਿਟ ਕਾਇਮ ਕਰਨੀ ਚਾਹੀਦੀ ਹੈ ।

ਤੀਜੀ ਗਲ ਗਰੋਅਰਜ਼ ਨੂੰ ਇੰਸੈਂਟਿਵ ਦੇਣ ਦੀ ਹੈ ਜਿਸ ਬਾਰੇ ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ । ਉਨ੍ਹਾਂ ਨੂੰ ਇਰੀਗੇਸ਼ਨ ਦੀਆਂ , ਇਪਲੀਮੈਂਟਸ ਦੀਆਂ ਔਰ ਹਰ ਦੂਜੀਆਂ ਫੈਸਲਟੀਜ਼ ਦਿੱਤੀਆਂ ਜਾਣ । ਹਰ ਸਾਲ ਅਸੀਂ ਹੜ੍ਹਾਂ ਨੂੰ ਰੋਕਣ ਲਈ ਖਰਚ ਕਰਦੇ ਹਾਂ, ਇਸ ਤਰ੍ਹਾਂ ਨਾ ਕਰਕੇ ਇਕੋ ਵਾਰੀ ਸਾਰੀ ਪ੍ਰਾਬਲਮ ਉਤੇ ਸੋਚ ਵਿਚਾਰ ਕਰਕੇ ਖਰਚ ਕੀਤਾ ਜਾਵੇ ਤਾਂਕਿ ਸਾਨੂੰ ਆਏ ਸਾਲ ਇਸ ਮੁਸੀਬਤ ਦਾ ਸਾਹਮਣਾ ਨਾ ਕਰਨਾ ਪਵੇ । ਸਾਈਫਨ ਔਰ ਡਰੇਨੇਜ ਇਕੋ ਵੇਰ ਸੋਚ ਸਮਝ ਕੇ ਬਣਾਏ ਜਾਣ ਤਾਂਕਿ ਦੁਬਾਰਾ ਉਨ੍ਹਾਂ ਨੂੰ ਬਦਲਣ ਦੀ ਜ਼ਰੂਰਤ ਹੀ ਨਾ ਪਵੇ । ਮੈਂ ਸਮਝਦਾ ਹਾਂ ਕਿ ਪਿਛਲੀ ਦਫਾ ਜਿਥੇ ਜਿੱਥੇ ਮੁਕੰਮਲ ਇੰਤਜ਼ਾਮ ਕੀਤਾ ਗਿਆ ਸੀ ਇਸ ਵਾਰ ਉਥੇ ਉਥੇ ਕੋਈ ਨੁਕਸਾਨ ਨਹੀਂ ਹੋਇਆ । ਇਸ ਲਈ ਏਸੇ ਤਰ੍ਹਾਂ ਹਰ ਜ਼ਿਲ੍ਹੇ ਵਿਚ ਕਦਮ ਉਠਾਏ ਜਾਣੇ ਚਾਹੀਦੇ ਹਨ । (ਘੰਟੀ)

ਇਕ ਅਰਜ਼ ਹੋਰ ਕਰਨੀ ਹੈ ਔਰ ਉਹ ਇਹ ਹੈ ਕਿ ਜਿਤਨੀ ਅਨਅਕਾਉਂਟਿਡ ਮਨੀ ਲਾਕਰਾਂ ਜਾਂ ਬੈਂਕਾਂ ਵਿਚ ਪਈ ਹੋਈ ਹੈ ਉਸ ਨੂੰ ਕਢਿਆ ਜਾਵੇ । ਸਪੀਕਰ ਸਾਹਿਬ, ਹਨੇਰ ਸਾਂਈ ਦਾ ਦੇਸ਼ ਭੁੱਖਾ ਮਰ ਰਿਹਾ ਹੈ ਪਰ ਕਈ ਔਰਤਾਂ ਦੇ ਕੰਨ ਨਕ ਬਾਹਵਾਂ ਜ਼ੇਵਰਾਂ ਨਾਲ ਭਰੀਆਂ ਹੋਈਆਂ ਹਨ ।

**ਸ੍ਰੀ ਸਪੀਕਰ** : ਕੀ ਤੁਸੀਂ ਇਹ ਸੁਜੈਸ਼ਨ ਪੰਜਾਬ ਗੌਰਮੈਂਟ ਨੂੰ ਦੇ ਰਹੇ ਹੋ ਜਾਂ ਗੌਰਮੈਂਟ ਆਫ ਇੰਡੀਆ ਨੂੰ (Is the hon. Member giving this suggestion to the Punjab Government or to the Government of India ?)

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਮੈਂ ਇਹ ਸੁਜੈਸ਼ਨ ਪੰਜਾਬ ਗੌਰਮੈਂਟ ਨੂੰ ਦੇ ਰਿਹਾ ਹਾਂ । ਅੱਗੇ ਇਹ ਪੰਜਾਬ ਗੌਰਮੈਂਟ ਦੀ ਜ਼ਿਮੇਦਾਰੀ ਹੈ ਕਿ ਉਹ ਗੌਰਮੈਂਟ ਆਫ ਇੰਡੀਆ ਨੂੰ ਇਸ ਪੁਆਇੰਟ ਉਤੇ ਪ੍ਰੈਸ ਕਰਨ । ਗੌਰਮੈਂਟ ਨੂੰ ਚਾਹੀਦਾ ਹੈ ਕਿ ਇਸ ਗਲ ਦਾ ਏਲਾਨ ਕਰਨ ਕਿ ਫਲਾਂ ਤ੍ਰੀਕ

ਤਕ ਹੀ ਆਪੋ ਆਪਣੇ ਲਾਇਸੈਂਸ ਬਣਵਾਕੇ ਆਪਣਾ ਸੋਨਾ ਦਰਜ ਕਰਵਾਣ ਅਤੇ ਜੇਹੜਾ ਨਾ ਕਰਵਾਏ ਗਾ, ਉਸ ਤੋਂ ਬਾਅਦ ਉਸ ਦਾ ਸੋਨਾ ਮਿੱਟੀ ਦੇ ਭਾ ਹੋ ਜਾਵੇਗਾ। ਇਸ ਤਰ੍ਹਾਂ ਸਾਰਾ ਸੋਨਾ ਦੇਸ਼ ਦੇ ਸਾਹਮਣੇ ਆ ਜਾਵੇਗਾ। (ਘੰਟੀ) ਸਪੀਕਰ ਸਾਹਿਬ, ਮੇਰੀ ਸਾਰੀ ਗਲ ਵਿਚ ਹੀ ਰਹਿ ਗਈ ਹੈ। ਸਾਰੀ ਰਾਤ ਮੈਂ ਤਿਆਰੀ ਕਰਦਾ ਰਿਹਾ ਹਾਂ, ਇਹ ਮਸਲਾ ਬਹੁਤ ਇੰਪਾਰਟੈਂਟ ਹੈ। ਮੈਨੂੰ ਪੂਰੀ ਤਰ੍ਹਾਂ ਮੌਕਾ ਨਹੀਂ ਮਿਲਿਆ। (ਘੰਟੀ)

**ਸ੍ਰੀ ਸਪੀਕਰ :** ਤੁਹਾਡੇ ਸਾਰੇ ਇੰਪਾਰਟੈਂਟ ਪੁਆਇੰਟ ਆ ਗਏ ਹਨ। (The hon. Member has covered all the important points.)

**ਸਰਦਾਰ ਪ੍ਰੇਮ ਸਿੰਘ 'ਪ੍ਰੇਮ' :** ਬਹੁਤ ਅਛਾ ਜੀ, ਮੈਂ ਤੁਹਾਡਾ ਬਹੁਤ ਬਹੁਤ ਸ਼ੁਕਰੀਆ ਅਦਾ ਕਰਦਾ ਹਾਂ ਔਰ ਮੈਂ ਆਸ ਕਰਦਾ ਹਾਂ ਕਿ ਜਿਹੜੇ ਮੈਂ ਸ਼ਾਰਟ ਟਰਮ ਔਰ ਲਾਂਗ ਟਰਮ ਮਈਅਰਜ਼ ਸੁਜਸਟ ਕੀਤੇ ਹਨ ਇਨ੍ਹਾਂ ਵੱਲ ਗੌਰਮੈਂਟ ਪੂਰੀ ਤਰ੍ਹਾਂ ਤਵਜੋਹ ਦੇਵੇਗੀ। ਹੜ੍ਹਾਂ ਦਾ ਮਸਲਾ ਸੀ ਉਸ ਦੇ ਨਾਲ ਫੂਡ ਦਾ ਮਸਲਾ ਬੜਾ ਭਿਆਨਕ ਹੈ। ਲੋਕ ਭੁਖੇ ਮਰ ਰਹੇ ਹਨ। ਘਿਉ ਦਾ ਭਾ ਬਾਜ਼ਾਰ ਵਿਚ 45 ਤੋਂ 62 ਰੁਪਏ ਟੀਨ ਹੋ ਗਿਆ ਹੈ। ਰੁਪਿਆ ਕਿਲੋ ਤੋਂ ਘਟ ਕੋਈ ਸਬਜ਼ੀ ਨਹੀਂ ਮਿਲਦੀ। ਇਸ ਲਈ ਸਰਕਾਰ ਨੂੰ ਫੌਰੀ ਤੌਰ ਤੇ ਜ਼ਰੂਰੀ ਇੰਤਜ਼ਾਮ ਕਰਨੇ ਚਾਹੀਦੇ ਹਨ ਤੇ ਰੋਜ਼ਾਨਾ ਲੋੜੀਦੀਆਂ ਚੀਜਾਂ ਦੀਆਂ ਕੀਮਤਾਂ ਮੁਕਰਰ ਕਰਨੀਆਂ ਚਾਹੀਦੀਆਂ ਹਨ।

**चौधरी राम प्रकाश** ( मोलाना एस. सी.) : स्पीकर साहिब, इस में कोई शक नहीं कि अनाज की कीमतें और एसैंशल कमाडिटीज की कीमतें आज बहुत चढ़ी हुई हैं जिस से इस सूबा में ही नहीं बल्कि.....

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਆਨ ਏ ਪੁਆਇੰਟ ਆਫ ਆਰਡਰ ਸਰ। ਤੁਸਾਂ ਇਹ ਫੈਸਲਾ ਕੀਤਾ ਸੀ ਕਿ ਇਕ ਮੈਂਬਰ ਇਧਰੋਂ ਔਰ ਇਕ ਉਧਰੋਂ ਬੋਲੇਗਾ। ਇਹ ਪ੍ਰੋਸੀਜਰ ਫਾਲੋ ਕਰਨਾ ਚਾਹੀਦਾ ਹੈ

**ਸ੍ਰੀ ਸਪੀਕਰ :** ਟਾਈਮ ਦੇ ਮੁਤਾਬਕ ਸਭ ਪਾਰਟੀਆਂ ਨੂੰ ਪੂਰਾ ਪੂਰਾ ਟਾਈਮ ਮਿਲ ਜਾਵੇਗਾ। (Every party would get opportunity according to the availability of time.)

**चौधरी राम प्रकाश :** स्पीकर साहिब, हमारी सरकार ने इस महंगाई की रोक थाम के लिए जितनी दौड़ धूप की है और इन्तहा कोशिश इस को कम करने के लिये की है इस के लिये मैं इस को बधाई देता हूं। स्पीकर साहिब, आज जब सूबे में यह महंगाई की भयानक बीमारी जो ज़ोर शोर से चल रही है इस ने खास तौर पर गरीब आदमी का कचूमर निकाल दिया है। बहुत सारे मैम्बर साहिबान ने इस सम्बन्ध में ज़मीन की सीलिंग का ज़िक्र किया है, इस सिलसिले में मैं अर्ज़ करना चाहता हूं कि 1947 में जब यह सूबा उजड़ा हुआ था उस वक्त यहां पर इतनी कीमतें नहीं थीं जितनी अब हैं। उस वक्त पंजाब के अन्दर 6 लाख से ऊपर मुज़ारे थे और उन्हों ने प्रोडक्शन को इतना बढ़ाया था कि इतनी महंगाई तक नौबत नहीं आई थी। 1947 से ले कर आज तक यहां कितने ही मुज़ारे सम्बन्धी कानून बने लेकिन उस से गरीब आदमियों को यानी मुज़ारों की तबाही हुई है और इस का नतीजा यह हुआ है कि उतनी ज़मीन आज काश्त नहीं हो रही जितनी कि होनी चाहिए थी। अगर महात्मा गांधी जी के कहने के मुताबिक "लैण्ड टू दी टिल्लर. यानी ज़मीन काश्तकार के हवाले कर दी जाती तो मैं समझता हूं कि इतनी

[चौधरी राम प्रकाश]

महंगाई जितनी कि अब हो गई हैं, न होती। स्पीकर साहिब, मैं ने पिछले दिनों अपनी सरकार को एक सुझाव दिया था कि हमारे कई स्टाकिस्टस की सरमाएदाराना ज़हनीयत हो गई है जो चाहते हैं कि उन का पेट भर जाए, चाहे गरीब आदमी भूखे मरें। जब तक सरकार इन की इस टेण्डेन्सी को रोकने के लिए कोई सख्त कानून नहीं बनाती उस वक्त तक इस महंगाई का मसला हल होने वाल नहीं है। मैं तो इस ज़हनीयत वाले स्टाकिस्ट्स को देश के गद्दार समझता हूं।

स्पीकर साहिब, अब मैं देहात में खेती के बारे में अर्ज़ करना चाहता हूं। हमारे पहाड़ी इलाके में कुछ इलाके ऐसे हैं जहां पर सिंचाई के लिए ट्यूब्वैल्ज़ लग सकते हैं मगर पता नहीं क्यों अब तक वहां ट्यूब्वैल्ज़ नहीं लगाए गए। (विघ्न)

**Mr. Speaker:** Order please.

**चौधरी राम प्रकाश:** फिर, स्पीकर साहिब, यहां पर यह नारा लगाया जाता है कि यह सरकार प्रोड्यूसर्ज़ की इमदाद करती हैं और फूडग्रेन्ज़ की प्राईसिज़ मुकर्रर नहीं करती, इस लिये यहां महंगाई बहुत हो गई है। स्पीकर साहिब, मुझे पता है कि हमारे देहात में 98 फीसदी ऐसे ज़िमींदार हैं जिन्हें प्रोड्यूसर कहा जाता है, वह भूखे मरते हैं क्योंकि उन के पास अनाज नहीं होता और सिर्फ दो या तीन फीसदी ज़मींदार ऐसे हैं जो बड़े ज़मींदार हैं जिन के पास स्टाक्स होते हैं। असल में तो स्टाकिस्ट्स सिर्फ व्यापारी ही होते हैं। इस महंगाई को दूर करने के लिये मैं कुछ सुझाव देना चाहता हूं। देहात के अन्दर हर पंचायत एरिया के अन्दर सस्ते अनाज के डिपो खोले जाएं और इन डिपोज़ की तादाद हर गांव के लिए मुकर्रर कर दी जाए जहां पर सस्ता अनाज मिल सके। जिन इलाकों के अन्दर अभी तक बिजली नहीं गई वहां बिजली दी जाए ताकि लोग ट्यूबवैल्ज़ लगा कर खेती कर सकें। जिस वक्त बिजाई का वक्त आए उस से पहले किसानों को बीज सप्लाई किए जाएं या बीजों के लिए उन्हें तकावियां दी जाएं ताकि वह अपने खेतों में वक्त पर बिजाई कर सकें और पैदावार बढ़ा सकें।

*(At this stage Shri Ram Saran Chand Mittal, a Member of the Panel of Chairmen occupied the Chair)*

फिर, चेयरमैन साहिब, यहां अभी यह कहा गया है कि 30 स्टैंडर्ड एकड़ ज़मीन पर से मुआमला न वसूल किया जाए और यह मुआफ कर दिया जाए। इस सिलसिले में मैं यह बात कहना चाहता हूं कि अगर इस तरह से 30 स्टैंडर्ड एकड़ ज़मीन वालों को भी सरकार मालिया मुआफ कर दे तो गवर्नमैंट की आमदनी बहुत घट जाएगी जिस का नतीजा यह होगा कि यह डिवैलपमैंट के कामों पर ज्यादा खर्च नहीं कर सकेगी। इस लिए मैं अर्ज़ करूंगा कि जिन के पास 5 स्टैण्डर्ड एकड़ ज़मीन है सिर्फ उन्हीं को मालिया मुआफ किया जाए। वैसे तो मैं यहां तक कहने के लिये तैयार हूं कि हमारी सरकार जब यहां पर सोशलिस्ट निज़ाम कायम करना चाहती है तो इसे चाहिए कि यह सारी ज़मीन को नैशनलाईज़ कर दे, सारे बैंक्स को नैशनालाइज़ कर दे। अगर इस तरह से कर दिया जाए तो महंगाई का सवाल ही नहीं उठेगा। आखिर में मैं यह अर्ज़ करना चाहता हूं कि जहां हमारी सरकार ने दिन रात एक कर के महंगाई को रोकने की कोशिश की है वहां इसे यह भी कोशिश करनी चाहिए कि जितनी ज़मीन यहां हमारे सूबे में है इस को नैशनालाइज़ कर के गरीब काश्तकारों में बांट दिया जाए ताकि वह ज्यादा मेहनत करके पैदाबार बढ़ाएं।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਰੋਪੜ)** : ਮਾਨਯੋਗ ਚੇਅਰਮੈਨ ਸਾਹਿਬ, ਕੀਮਤਾਂ ਦਾ ਮਸਲਾ ਬੜਾ ਗੰਭੀਰ ਮਸਲਾ ਹੈ ਔਰ ਇਸ ਦੇ ਕਈ ਪ੍ਰਖਾਂ ਤੇ ਹਾਊਸ ਵਿਚ ਵਿਚਾਰ ਰਖੇ ਗਏ ਹਨ ਔਰ ਮੈਂ ਆਮ ਲੋਕਾਂ ਦੇ ਪਖ ਸਾਰੇ ਕੁਝ ਕਹਿਣਾ ਚਾਹੁੰਦਾ ਹਾਂ । ਮੇਰੇ ਮਾਨਯੋਗ ਦੋਸਤ, ਸਾਡੀ ਆਪੋਜ਼ੀਸ਼ਨ ਦੇ ਲੀਡਰ, ਸਰਦਾਰ ਗੁਰਨਾਮ ਸਿੰਘ ਜੀ ਨੇ ਕੁਝ ਅਸੂਲੀ ਸਵਾਲ ਬਹਿਸ ਦੇ ਦੌਰਾਨ ਉਠਾਏ ਹਨ ਜਿਨ੍ਹਾਂ ਨਾਲ ਮੈਂ ਸਹਿਮਤ ਨਹੀਂ । ਉਨ੍ਹਾਂ ਨੇ ਇਕ ਗਲ ਇਹ ਕਹੀ ਸੀ ਕਿ ਜਿਹੜੀ ਥੁੜ ਹੈ ਜਿਸ ਕਾਰਨ ਕੀਮਤਾਂ ਵਧ ਹੋਈਆਂ ਹਨ, ਉਸ ਦਾ ਮੁੱਖ ਕਾਰਨ ਐਗਰੀਕਲਚਰਲ ਪਰੋਡਕਸ਼ਨ ਦਾ ਘਟ ਹੋਣਾ ਹੈ । ਇਹ ਇਸ ਦਾ ਵਡਾ ਕਾਰਨ ਹੈ । ਪਰ ਮੈਂ ਇਹ ਸਮਝਦਾ ਹਾਂ ਕਿ ਇਹ ਬਹੁਤ ਸਾਰੇ ਕਾਰਨਾਂ ਵਿਚੋਂ ਇਕ ਕਾਰਨ ਹੋ ਸਕਦਾ ਹੈ ਪਰ ਇਹ ਮੁੱਖ ਕਾਰਨ ਨਹੀਂ ਹੈ । ***(Interruption by Babu Bachan Singh)*** ਬਾਬੂ ਜੀ, ਮੈਂ ਤੁਹਾਨੂੰ ਕਦੇ ਵੀ ਇੰਟਰਪਟ ਨਹੀਂ ਕੀਤਾ ਤੁਸੀਂ ਮੈਨੂੰ ਨਾ ਕਰੋ, ਮੈਨੂੰ ਇਹ ਕਹਿ ਲੈਣ ਦਿਓ । ਮੈਂ ਇਹ ਕਿਉਂ ਸਮਝਦਾ ਹਾਂ ਕਿ ਇਹ ਮੁੱਖ ਕਾਰਨ ਨਹੀਂ ? ਕਿਉਂਕਿ ਇਥੇ ਕਿਸੇ ਚੀਜ਼ ਦੀ ਉਤਨੀ ਥੁੜ ਨਹੀਂ ਜਿਤਨੀ ਕਹੀ ਜਾ ਰਹੀ ਹੈ, ਕਿਉਂਕਿ ਹਰ ਚੀਜ਼ ਜਿਤਨੀ ਮਰਜ਼ੀ ਆਵੇ ਮਿਲ ਰਹੀ ਹੈ । ਜਿਤਨੀ ਮਰਜ਼ੀ ਆਵੇ ਕਣਕ ਲੈ ਲਉ, ਜਿਤਨੀ ਮਰਜ਼ੀ ਆਵੇ ਉਤਨੇ ਛੋਲੇ ਲੈ ਲਉ ਔਰ ਇਸੇ ਤਰ੍ਹਾਂ ਜਿਤਨੀ ਮਰਜ਼ੀ ਆਵੇ ਚੀਨੀ ਲੈ ਲਉ । ਬਸ ਫਰਕ ਇਤਨਾ ਹੈ ਕਿ ਬਲੈਕ ਦੇ ਭਾ ਲੈਣੀ ਪੈਂਦੀ ਹੈ । ਕਮੀ ਨਹੀਂ ਕਿਸੇ ਚੀਜ਼ ਦੀ ।

"There is water and water everywhere. But not a drop of water to drink"

Similar is the situation here. Everything is there. Grains are there sugar is there. But it is not available to the consumer and is hoarded by the stockists.

ਤੋਂ ਇਹ ਪੁਜ਼ੀਸ਼ਨ ਹੈ । ਮੈਂ ਸਮਝਦਾ ਹਾਂ ਕਿ ਇਸ ਦਾ ਇਕ ਕਾਰਨ ਤਾਂ ਇਹ ਹੋ ਸਕਦਾ ਹੈ ਪਰ ਇਹ ਮੁੱਖ ਕਾਰਨ ਨਹੀਂ ਹੈ । ਮੈਂ ਇਹ ਮੰਨਣ ਲਈ ਤਿਆਰ ਨਹੀਂ ਹਾਂ ।

ਦੂਸਰਾ ਕਾਰਨ, ਜੋ ਮੈਂ ਇਸ ਮਹਿੰਗਾਈ ਦਾ ਸਮਝਦਾ ਹਾਂ ਉਹ ਇਹ ਤਿੰਨ ਚੀਜ਼ਾਂ ਹਨ ਇਕ ਹੋਲਡਰਜ਼, ਦੂਜਾ ਸਪੈਕੂਲੇਟਰਜ਼ ਔਰ ਤੀਜੀ ਗੌਵਰਨਮੈਂਟ । ਇਹ ਤਿਨ ਅਦਾਰੇ ਹਨ, ਯਾਨੀ ਜ਼ਖੀਰਾਬਾਜ਼, ਦੂਜਾ ਸੱਟੇ ਬਾਜ਼ ਔਰ ਤੀਜੀ ਸਰਕਾਰ, ਜਿਨਾਂ ਕਰਕੇ ਅਜ ਮੁਲਕ ਵਿਚ ਬੰਗਲਿੰਗ ਪਰਾਈਸਿਜ਼ ਵਿਚ ਹੋ ਰਹੀ ਹੈ ਔਰ ਇਹ ਤਿੰਨੇ ਚੀਜ਼ਾਂ ਕੈਪੀਲਿਸਟ ਸਿਸਟਮ ਆਫ਼ ਗਵਰਨਮੈਂਟ ਦਾ ਹਿਸਾ ਹਨ, ਇਹ ਸਰਮਾਏਦਾਰੀ ਸਿਸਟਮ ਦੀ ਉਪਜ ਹਨ । There is anarchy in production ; anarchy in prices and there is anarchy in distribution

ਇਹ ਤਿੰਨ ਗਲਾਂ ਸਰਮਾਏ ਦਾਰੀ ਪਰਬੰਧ ਦੇ ਨਾਲ ਤਅਲੁਕ ਰਖਦੀਆਂ ਹਨ । ਕਿਸੇ ਮੁਲਕ ਵਿਚ ਜਿਹੜਾ ਸਰਮਾਏਦਾਰੀ ਨਜ਼ਾਮ ਨਾਲ ਚਲ ਰਿਹਾ ਹੋਵੇ ਉਥੇ ਇਹ ਦਸਿਆ ਜਾਵੇ ਕਿ ਪਰਾਈਸਿਜ਼ ਦਾ ਕਰਾਈਸਿਜ਼ ਨਹੀਂ ਆਏਗਾ ਜਿਸ ਤਰ੍ਹਾਂ ਕਿ ਅਜ ਕਲ ਇਥੇ ਆਇਆ ਹੋਇਆ ਹੈ, ਤਾਂ ਇਹ ਕਹਿਣਾ ਗਲਤ ਹੋਵੇਗਾ ਕਿਉਂਕਿ ਪਰਾਈਸਿਜ਼ ਵਿਚ ਜਦ ਵੀ ਕਦੇ ਕਰਾਈਸਿਜ਼ ਆਇਆ ਹੈ ਤਾਂ ਉਹ ਕੈਪੀਟਲਿਸਟ ਕੰਟਰੀ ਵਿਚ ਆਇਆ ਹੈ । ਔਰ ਸਾਡੇ ਮੁਲਕ ਦੀ ਉਸਾਰੀ ਜੋ ਸਰਕਾਰ ਕਰ ਰਹੀ ਹੈ ਉਹ ਕੈਪੀਟਲਿਜ਼ਮ ਦੀ ਬੁਨਿਆਦ ਤੇ ਕਰ ਰਹੀ ਹੈ ਔਰ ਉਸ ਦੇ ਨਤੀਜੇ ਵਜੋਂ ਅਜ ਅਸੀਂ ਇਥੇ ਪਰਾਈਸ ਕਰਾਈਸਿਜ਼ ਦੇਖ ਰਹੇ ਹਾਂ । ਅਰ ਇਹ ਸਥਿਤੀ ਤਾਂ ਇਕ ਨਾ ਇਕ ਦਿਨ ਇਥੇ ਆਣੀ ਹੀ ਸੀ । ਇਹ ਸਾਡੇ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਸੂਬੇ ਵਿਚ ਕੋਈ ਵਖਰੀ ਨਹੀਂ ਆਈ, ਇਹ ਤਾਂ ਸਾਰੇ ਦੇਸ਼ ਵਿਚ ਆਈ ਹੈ ਜਿਸ ਦਾ ਇਹ ਇਕ ਹਿਸਾ ਹੈ । ਪਰ ਜਿਥੇ ਸੋਸ਼ਲਿਸਟ ਕਿਸਮ ਦਾ ਨਜ਼ਾਮ ਚਲਦਾ ਹੋਵੇ ਉਥੇ ਇਹ ਕਰਾਈਸਿਜ਼ ਕਦੇ ਨਹੀਂ ਆਈ । ਤੁਸੀਂ ਦੇਖੋ ਕਿ ਦੁਨੀਆਂ ਵਿਚ ਤਿੰਨ ਸੌ ਕਰੋੜ ਆਬਾਦੀ ਸੋਸ਼ਲਿਸਟ ਨਜ਼ਾਮ ਦੇ ਥਲੇ ਬੜੇ ਆਰਾਮ ਨਾਲ ਆਪਣੀ ਜ਼ਿੰਦਗੀ ਗੁਜ਼ਾਰ ਰਹੀ ਹੈ ਔਰ ਉਥੇ ਇਸ ਤਰ੍ਹਾਂ ਦੀ ਪਰਾਈਸਿਜ਼ ਦੀ ਕਰਾਈਸਿਜ਼ ਅਜ ਤਕ ਕਦੇ ਵੀ ਨਹੀਂ ਆਈ । ਔਰ ਇਸ ਤਰ੍ਹਾਂ ਦੀ ਹਾਲਤ ਕਦੇ ਨਹੀਂ ਹੋਈ ਕਿ ਅਜ ਕਣਕ ਦਾ ਭਾ 14 ਰੁਪਏ ਮਣ ਹੋਵੇ ਤੇ ਕਲ੍ਹ ਨੂੰ 25 ਜਾਂ 30 ਰੁਪਏ ਹੋ ਜਾਵੇ ਜਾਂ ਅਜ ਛੋਲਿਆਂ ਦਾ ਭਾ 40 ਰੁਪਏ ਕੁਇੰਟਲ ਹੋਵੇ ਤੇ ਅਗਲੇ ਦਿਨ 60 ਰੁਪਏ ਹੋ ਜਾਵੇ । ਉਥੇ ਇਸ ਤਰ੍ਹਾਂ ਇਕਾਨੋਮੀ ਵਿਚ ਕਰਾਈਸਿਜ਼ ਨਹੀਂ ਆ ਸਕਦੀ । ਇਨ੍ਹਾਂ ਨੇ ਫਟਾ ਤਾਂ ਸੋਸ਼ਲਿਜ਼ਮ ਦਾ ਲਾਇਆ ਹੋਇਆ ਹੈ, ਗਲਾਂ ਸੋਸ਼ਲਿਜ਼ਮ ਦੀਆਂ ਕਰਦੇ ਹਨ ਪਰ ਜਪਦੇ ਉਹੀ ਰਾਮ ਨਾਮ ਹਨ ਕੈਪੀਟਲਿਸਟਾਂ ਵਾਲਾ । ਹਰ ਗਲ ਕੈਪੀਟਲਿਸਟ ਮਿਆਰ ਨਾਲ ਹੋ ਰਹੀ ਹੈ । ਮਹਿੰਗਾਈ ਇਸ ਕਰਕੇ ਹੈ !

ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਕਿਹਾ ਕਿ ਸਰਕਾਰ ਨੇ ਸੀਲਿੰਗ ਲਾ ਦਿਤੀ ਲੈਂਡ ਤੇ, ਪ੍ਰੋਡਕਸ਼ਨ ਘਟ ਹੋ ਗਈ । ਇਹ ਲਾਈ ਕਿਨਾਂ ਤੇ ਹੈ ? ਅਜ 5 ਫੀਸਦੀ ਲੋਕ 95 ਫੀਸਦੀ ਧਰਤੀ ਦੇ ਮਾਲਕ ਹਨ ਅਤੇ 95 ਫੀ ਸਦੀ ਲੋਕ 5 ਫੀ ਸਦੀ ਧਰਤੀ ਦੇ ਮਾਲਕ ਹਨ । ਸੀਲਿੰਗ ਲਗੀ ਹੀ ਹੋਵੇਗੀ ਤਾਂ ਵਧ ਤੋਂ ਵਧ 40,000 ਲੋਕਾਂ ਤੇ ਲਗੀ ਹੋਵੇਗੀ । ਕੀ ਇਹ ਚੰਦ ਲੋਕ ਐਗਰੀ-ਕਲਚਰ ਦੀ ਬੈਕਬੋਨ ਹਨ, ਇਹ ਵਡੇ ਵਡੇ ਲੈਂਡ ਲਾਰਡਜ਼ ? ਨਹੀਂ ਸਾਡੀ ਇਕਨੋਮੀ ਦੀ ਬੈਕਬੋਨ ਹੈ ਥੋੜੀ ਜ਼ਮੀਨ ਵਾਲਾ ਕਿਰਸਾਨ, ਲੈਂਡਲੈਸ ਪੈਜ਼ੈਂਟ ਜੋ 35 ਕਰੋੜ ਹੈ, ਜੋ ਖੇਤ ਵਿਚ ਕੰਮ ਕਰਦਾ ਹੈ । ਉਹ ਹੈ ਸਾਡੀ ਬੈਕਬੋਨ । ਲੈਂਡਲਾਰਡ ਤਾਂ ਅੰਗਰੇਜ਼ਾਂ ਨੇ ਬਣਾਏ ਸੀ, ਪਹਿਲਾਂ ਨਹੀਂ ਸੀ ਹੁੰਦੇ । ਲੈਂਡਲਾਰਡਜ਼ ਦੇ ਇੰਟਰੈਸਟ ਦੀਆਂ ਗਲਾਂ ਕਰਨ ਵਾਲੇ ਮੁਲਕ ਦੀ ਪ੍ਰੋਡਕਸ਼ਨ ਨੂੰ ਅਗੇ ਨਹੀਂ ਲੈ ਜਾ ਸਕਦੇ । ਗਲ ਸਾਰੀ ਇਹ ਹੈ ਕਿ ਸਾਡੀ ਸਰਕਾਰ ਨੇ ਟੈਨੈਂਸੀ ਲਾਜ਼ ਨੂੰ ਪੂਰੀ ਤਰ੍ਹਾਂ ਇੰਪਲੀਮੈਂਟ ਨਹੀਂ ਕੀਤਾ । ਚੇਅਰਮੈਨ ਸਾਹਿਬ, ਕਾਂਗਰਸ ਸਰਕਾਰ ਦੀ ਜੋ ਅਗਰੇਰੀਅਨ ਪਾਲਿਸੀ ਰਹੀ ਹੈ ਅਗਰ ਉਹ ਦੋ ਲਫਜ਼ਾਂ ਵਿਚ ਪੁਛੋ ਤਾਂ ਮੈਂ ਕਹਾਂਗਾ ਕਿ They have created a new class of rich peasants in our rural economy. The British economy created a class of land-lords. These congressmen have curbed land-lords but have created rich peasants. ਧਨੀ ਕਿਸਾਨਾਂ ਦੀ ਇਕ ਨਵੀਂ ਸ਼ਰੇਣੀ ਇਨ੍ਹਾਂ ਨੇ ਮੁਲਕ ਦੇ ਪਿੰਡਾਂ ਵਿਚ ਪੈਦਾ ਕਰ ਦਿਤੀ ਹੈ ਅਤੇ ਕੀਤੀ ਹੈ ਗਰੀਬ ਕਿਸਾਨ ਦੀ ਕਾਸਟ ਤੇ, ਬੇਜ਼ਮੀਨੇ ਕਾਮੇ ਦੀ ਕਾਸਟ ਤੇ । ਇਹ ਸਾਰੀ ਚੀਜ਼ ਹੀ ਸਾਡੀ ਇਕੌਨਮੀ ਦੇ ਰਸਤੇ ਵਿਚ ਬੋਟਲਨੈਟ ਹੈ ਜੋ ਅਗੇ ਵਧਣ ਤੋਂ ਰੋਕਦੀ ਹੈ । ਮੇਰੇ ਦੋਸਤ ਜੋ ਟ੍ਰੇਯਰੀ ਬੈਂਚਾਂ ਤੇ ਬੈਠੇ ਹਨ ਜੇ ਇਹ ਇਸ ਬੋਟਲਨੈਕ ਨੂੰ ਰੀਮੂਵ ਕਰਨਾ ਚਾਹੁੰਦੇ ਹਨ ਤਾਂ ਇਹ ਆਪਣੀਆਂ ਹਾਫ ਹਾਰਟਿਡ ਗਲਾਂ ਛਡਣ, ਟੈਨੈਂਸੀ ਲਾਜ਼ ਨੂੰ ਪੂਰੀ ਤਰ੍ਹਾਂ ਇੰਪਲੀਮੈਂਟ ਕਰਨ ਅਤੇ ਲੈਂਡ ਟੂ ਦੀ ਟਿੱਲਰ ਦੇਣ ਜੋ ਨਾਰਾ ਇਨ੍ਹਾਂ ਨੇ ਫੈਜ਼ਾਬਾਦ ਵਿਚ ਲਾਇਆ ਸੀ । ਸਰਦਾਰ ਦਰਬਾਰਾ ਸਿੰਘ ਦੇ ਰਾਜ ਨੇ ਹਲਵਾਹ ਨੂੰ ਜ਼ਮੀਨ ਨਹੀਂ ਦਿਤੀ, ਸਗੋਂ ਲਖਾਂ ਆਦਮੀ ਜ਼ਮੀਨ ਤੋਂ ਉਜਾੜੇ ਹਨ । ਕਸਟੋਡੀਅਨ ਪਾਸ ਹਾਲੇ ਵੀ ਲਖਾਂ ਏਕੜ ਜ਼ਮੀਨ ਪਈ ਹੈ । ਇਹ ਸੋਨੇ ਵਰਗੀ ਕਣਕ ਪੈਦਾ ਕਰਨ ਵਾਲੀ ਧਰਤੀ ਅਜ ਕਿਕਰਾਂ ਉਗਾ ਰਹੀ ਹੈ । ਹਾਲੇ ਤਾਈਂ ਇਹ ਹਰੀਜਨ ਮੁਜ਼ਾਰਿਆਂ ਨੂੰ , ਬੇਜ਼ਮੀਨੇ ਗਰੀਬਾਂ ਨੂੰ ਨਹੀਂ ਦਿਤੀ ਗਈ । ਇਹ ਤਾਂ ਸਲਾਹਾਂ ਹੀ ਕਰ ਰਹੇ ਹਨ । Rome was burning while

Nero was singing ਇਹ ਹਾਲ ਹੈ ਇਨ੍ਹਾਂ ਦਾ। ਇਹ ਜੋ ਗੰਭੀਰ ਕਰਾਈਸਿਜ਼ ਹੈ ਦੇਸ਼ ਦੀ ਇਕਨੌਮੀ ਦਾ ਇਹ ਸਰਕਾਰ ਦੀਆਂ ਹਾਫ ਹਾਰਟਿਡ ਪਾਲਸੀਆਂ ਕਰਕੇ ਹੈ । ਇਨ੍ਹਾਂ ਨੇ ਸੇਧ ਨਹੀਂ ਰੱਖੀ, ਇਧਰ ਉਧਰ ਫਿਰਦੇ ਰਹੇ ਇਸ ਲਈ ਅਜ ਸਮਾਂ ਆ ਗਿਆ ਹੈ ਕਿ ਹੁਣ ਤੁਸੀਂ ਅਨਇਕਨੌਮਿਕ ਹੋਲਡਿੰਗਜ਼ ਦਾ ਹਲ ਲਭੋ । ਅਜ 22 ਫੀਸਦੀ ਮੁਜ਼ਾਰਿਆਂ ਪਾਸ ਕੋਈ ਜ਼ਮੀਨ ਨਹੀਂ, 78 ਫੀਸਦੀ ਪਾਸ 5 ਏਕੜ ਤੋਂ ਘਟ ਜ਼ਮੀਨ ਹੈ । ਇਸ ਡਿਸਪੈਰਿਟੀ ਨੂੰ ਦੂਰ ਕਰੋ । ਮੁਲਕ ਨੂੰ ਵੱਡੇ ਵੱਡੇ ਲੈਂਡਲਾਰਡਜ਼ ਅਗੇ ਨਹੀਂ ਲੈ ਜਾ ਸਕਦੇ, ਸਮਾਲ ਫਾਰਮਰਜ਼ ਹੀ ਇਨਟੈਂਸਿਵ ਫਾਰਮਿੰਗ ਕਰਕੇ ਮੁਲਕ ਨੂੰ ਅਗੇ ਲੈ ਜਾ ਸਕਦੇ ਹਨ, ਬੇਰੁਜ਼ਗਾਰੀ ਨੂੰ ਦੂਰ ਕਰ ਸਕਦੇ ਹਨ । ਤੁਸੀਂ ਇਸ ਲਈ ਪੂਰੇ ਕਾਰਖਾਨੇ ਨਹੀਂ ਲਾ ਸਕਦੇ । ਜ਼ਮੀਨ ਵੱਡੇ ਵੱਡੇ ਜ਼ਮੀਂਦਾਰਾਂ ਨੂੰ ਦੇਣ ਨਾਲ ਵੀ ਇਹ ਮਸਲਾ ਹਲ ਨਹੀਂ ਹੋਵੇਗਾ । ਸੋ ਤੁਸੀਂ ਜ਼ਮੀਨ ਨੂੰ ਰੀਡਿਸਟ੍ਰੀਬਿਊਟ ਕਰੋ, ਲੈਂਡ ਟੂ ਦੀ ਟਿਲੱਰ ਦਿਉ । ਫਿਰ ਸਹੂਲਤਾਂ ਦਿਉ । ਅਜ ਜੋ ਤੁਸੀਂ ਸਹੂਲਤਾਂ ਦਿੰਦੇ ਹੋ, ਹਲ, ਬੀਜ ਵਗੈਰਾ ਦੀਆਂ, ਉਨ੍ਹਾਂ ਨੂੰ ਲੈਣ ਦਾ ਪ੍ਰੋਸੀਜਰ ਇਤਨਾ ਕੰਬਰਸਮ ਹੈ ਕਿ ਛੋਟਾ ਗਰੀਬ ਕਿਸਾਨ ਲੈ ਹੀ ਨਹੀਂ ਸਕਦਾ । ਇਹ ਭੀ ਸਾਰੀਆਂ ਸਹੂਲਤਾਂ ਧਨੀ ਕਿਸਾਨ, ਰਸੂਖ ਵਾਲਾ ਜ਼ਮੀਂਦਾਰ ਲੈ ਜਾਂਦਾ ਹੈ, ਗਰੀਬ ਨੂੰ ਕੁਝ ਨਹੀਂ ਮਿਲਦਾ । ਫਿਰ ਇਰੀਗੇਸ਼ਨ ਦੀ ਕਮੀ ਵੀ ਇਕ ਵਡੀ ਕਮੀ ਹੈ । ਮੇਰੇ ਆਪਣੇ ਜ਼ਿਲ੍ਹੇ ਵਿਚ 87 ਫੀਸਦੀ ਜ਼ਮੀਨ ਅਨਇਰੀਗੇਟਿਡ ਹੈ । ਫਿਰ ਤੁਸੀਂ ਜੋ ਟਿਊਬ-ਵੈਲਜ਼ ਲਈ ਕਰਜ਼ੇ ਦਿੰਦੇ ਹੋ, ਉਸ ਤੇ ਸੂਦ ਲੈਂਦੇ ਹੋ, ਕਹਿੰਦੇ ਹੋ ਬੋਰਿੰਗ ਆਪ ਕਰੋ । ਫਰਟੇਲਾਇਜ਼ਰ ਦੀ ਬੋਰੀ ਉਸਨੂੰ 15 ਰੁਪੈ ਨੂੰ ਦਿੰਦੇ ਹੋ ਜਦ ਕਿ ਇਸ ਦੀ ਫੈਕਟਰੀ ਨੂੰ ਢਾਈ ਕਰੋੜ ਦਾ ਨਫਾ ਹੋਇਆ ਹੈ। ਅਜ ਜ਼ਰੂਰਤ ਹੈ ਕਿ ਕਾਂਗਰਸ ਆਪਣੀ ਐਗਰੇਰੀਅਨ ਪਾਲਿਸੀ ਵਿਚ ਤਬਦੀਲੀ ਕਰੇ । ਇਸ ਬਾਰੇ ਮੈਂ ਇਤਨਾ ਹੀ ਕਹਿਣਾ ਹੈ ।

ਜਿਥੋਂ ਤਕ ਤੱਲਕ ਹੈ ਕੀਮਤਾਂ ਵਿਚ ਵਾਧੇ ਦਾ ਇਸ ਬਾਰੇ ਅਰਜ਼ ਹੈ ਕਿ ਤੁਸੀਂ ਜ਼ਰਾ ਫਿਗਰਜ਼ ਦੇਖੋ । ਅਗਰ 1952 ਨੂੰ ਬੇਸ ਮੰਨ ਲਈਏ ਤਾਂ ਉਦੋਂ ਮਹਿੰਗਾਈ 100 ਮੰਨ ਲਈਏ ਤਾਂ ਉਸਦੇ ਮੁਕਾਬਲੇ ਜੂਨ 1964 ਵਿਚ ਮਹਿੰਗਾਈ 138 ਹੋ ਗਈ ਸੀ, ਜੁਲਾਈ 1964 ਵਿਚ 146, ਫਿਰ 148 ਤੇ ਅੱਜ ਵਧ ਕੇ 158 ਹੋ ਗਈ ਹੈ । ਦੋ ਮਹੀਨੇ ਨਵੀਂ ਸਰਕਾਰ ਨੂੰ ਬਣੇ ਵੀ ਹੋ ਗਏ ਹਨ । ਇਸ ਦੌਰਾਨ ਵੀ ਮਹਿੰਗਾਈ ਵਧਦੀ ਰਹੀ ਹੈ । ਪਰ ਕਾਮਰੇਡ ਰਾਮ ਕਿਸ਼ਨ ਹੋਰਾਂ ਦੇ ਬਿਆਨ ਵੀ ਆਉਂਦੇ ਰਹੇ ਹਨ । ਰੋਜ਼ ਆਉਂਦੇ ਹਨ ਹਮ ਯੇਹ ਕਰਨੇ ਜਾ ਰਹੇ ਹੈ, ਹਮ ਵੁਹ ਕਰਨੇ ਜਾਰਹੇ ਹੈਂ । ਅੰਗਰੇਜ਼ੀ ਦਾ ਇਕ ਮਹਾਵਰਾ ਹੈ : A woman conceives once and produces a child. This Government has been conceiving for the last two or three months but have brought about nothing. ਮੈਂ ਇਹ ਕਹਿਣਾ ਚਾਹੁੰਦਾ ਹਾਂਕਿ ਤੁਸੀਂ ਬਹੁਤੀ ਦੇਰ ਦਾਸ ਕਮਿਸ਼ਨ ਤੇ ਜ਼ਿੰਦਾ ਨਹੀਂ ਰਹਿ ਸਕਦੇ । ਦਾਸ ਕਮਿਸ਼ਨ ਨੇ ਲੋਕਾਂ ਦੀ ਢਿਡ ਦੀ ਅਗ ਨੂੰ ਨਹੀਂ ਬੁਝਾਉਣਾ 48 ਰੁਪਏ ਮਣ ਕਣਕ ਨਹੀਂ ਲ ਕੇ ਦੇਣੀ । You will have to move concretely to solve the food problem. ਤੁਸੀਂ ਇਸ ਵਿਚ ਫੇਲ ਹੋਏ ਹੋ । ਮੈਂ ਤੁਹਾਡੀ ਨੀਯਤ ਤੇ ਸ਼ਕ ਨਹੀਂ ਕਰਦਾ ਕਮਿਊਨਿਸ਼ਟਾਂ ਦੀ ਇਹ ਆਦਤ ਨਹੀਂ ਅਸੀਂ ਨੀਤੀਆਂ ਤੇ ਡਿਫਰ ਕਰਦੇ ਹਾਂ । ਜਿਥੇ ਲੋੜ ਹੋਵੇ ਕੋਅਪਰੇਸ਼ਨ ਦਿੰਦੇ ਹਾਂ ਤੇ ਜਿਥੇ ਆਪੋਜ਼ੀਸ਼ਨ ਕਰਨ ਦੀ ਲੋੜ ਹੋਵੇ ਉਥੇ ਆਪੋਜ਼ੀਸ਼ਨ ਕਰਦੇ ਹਾਂ । ਤੁਸੀਂ ਬੜੇ ਚੰਗੇ ਆਦਮੀ ਹੋ ਸਕਦੇ ਹੋ ਪਰ ਆਪ ਦੀਆਂ ਨੀਤੀਆਂ ਦਾ ਰੀਜ਼ਲਟ ਕੁਝ ਨਹੀਂ ਨਿਕਲਿਆ, ਇਸ ਲਈ ਕੁਝ ਬਦਲੋ । ਮਹਿੰਗਾਈ ਬਾਰੇ ਮੈਂ ਪਹਿਲਾਂ ਹੀ ਕਿਹਾ ਹੈ ਕਿ ਦੋ ਤਿੰਨ ਰੀਜ਼ਨ ਹਨ । ਇਕ ਹੈ ਹੋਰਡਿੰਗ ਜ਼ਖੀਰੇਬਾਜ ਮਾਲ ਲਿਆਉਂਦਾ ਹੀ ਇਸ ਲਈ ਹੈ ਕਿ ਜ਼ਰੂਰਤ ਵੇਲੇ ਕੀਮਤ ਵਧਾ ਸਕੇ । ਹੋਰਡਰਜ਼ ਦੀ ਮਦਦ ਲਈ ਬੈਂਕ ਆਉਂਦੇ

[ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ]

ਹਨ । ਸਾਡੇ ਮੁਲਕ ਦੇ ਬੈਂਕਾਂ ਵਿਚ ਜਿਥੇ ਡਾਇਰਕਟਰਜ਼ ਦਾ ਸਿਰਫ 39 ਕਰੋੜ ਰੁਪਿਆ ਲਗਾ ਹੋਇਆ ਹੈ ਉਥੇ ਸਾਡੇ ਤੁਹਾਡੇ ਡਿਪਾਜ਼ਿਟਸ 2500 ਕਰੋੜ ਰੁਪਏ ਦੇ ਹਨ । ਹੋਰਡਰਜ਼ ਇਹ ਕਰਦੇ ਹਨ ਕਿ ਫਸਲ ਦੇ ਨਿਕਲਣ ਤੇ ਘਟ ਭਾ ਤੇ ਬੈਂਕਾਂ ਪਾਸੋਂ ਰੁਪਏ ਦੀ ਮਦਦ ਲੈ ਕੇ ਲਖਾਂ ਮਣ ਅਨਾਜ਼ ਅਦਰ ਪਾ ਲੈਂਦੇ ਹਨ । 1951 ਵਿਚ ਰਿਜ਼ਰਵ ਬੈਂਕ ਦੀ ਰਿਪੋਰਟ ਸੀ ਕਿ ਉਸ ਸਾਲ ਇਸ ਕੰਮ ਲਈ ਵਪਾਰੀਆਂ ਨੇ $23\frac{1}{2}$ ਕਰੋੜ ਰੁਪਿਆ ਕਰਜ਼ਾ ਬੈਕਾਂ ਤੋਂ ਲਿਆ, 1961 ਵਿਚ ਇਹ ਵਧਕੇ 300 ਕਰੋੜ ਹੋ ਗਿਆ ਤੇ 1962 ਵਿਚ 400 ਕਰੋੜ ਮੁਨਾਫੇ ਖੋਰਾਂ ਨੂੰ ਤਾਂ ਇਉਂ ਲਗਾ ਕਿ ਇਸ ਤੋਂ ਚੰਗਾ ਵਪਾਰ ਨਹੀਂ ਹੈ ਕਿ 10 ਰੁਪਏ ਮਣ ਕਣਕ ਲਉ ਤੇ 25 ਰੁਪਏ ਮਣ ਵੇਚੋ । ਇਸ ਕਰਕੇ ਉਹ ਬੈਂਕਾਂ ਤੋਂ ਪੈਸਾ ਲੈ ਕੇ ਇਸ ਕੰਮ ਵਿਚ ਲਗਾਉਂਦੇ ਰਹੇ । ਫਿਰ ਇਥੇ ਮੁਲਕ ਵਿਚ ਮੁਨਾਫਿਆਂ ਤੇ ਸੀਲਿੰਗ ਕੋਈ ਨਹੀਂ । ਤੁਸੀਂ 10 ਰੁਪਏ ਕਣਕ ਲੈਕੇ 60 ਰੁਪਏ ਮਣ ਵੇਚ ਸਕਦੇ ਹੋ । ਇਹ ਟ੍ਰਾਂਜੈਕਸ਼ਨ ਸਰਕਾਰ ਦੀ ਨਿਗਾਹ ਵਿਚ ਅਤੇ ਸੋਸਾਇਟੀ ਦੀ ਨਿਗਾਹ ਵਿਚ ਵੈਲਿਡ ਹੈ । ਅਨਲਿਮਿਟਿਡ ਮੁਨਾਫਾ ਲਿਆ ਜਾ ਸਕਦਾ ਹੈ । ਫਿਰ ਸਪੈਕੂਲੇਟਰਜ਼ ਹਨ, ਦੜੇਬਾਜ਼ ਹਨ, ਸਟੇਬਾਜ਼ ਹਨ। ਉਹ ਇਹ ਕਰਦੇ ਹਨ ਕਿ ਮਈ ਵਿਚ ਕਣਕ ਨਿਕਲਦੀ ਹੈ ਤਾਂ ਇਹ ਮਈ ਵਿਚ ਹੀ ਅਗਲੀ ਜਨਵਰੀ ਦੇ ਕਢ ਦਿੰਦੇ ਹਨ : ਕਣਕ 40 ਰੁਪਏ ਮਣ ਲਵਾਂਗਾ, ਛੋਲੇ 60 ਰੁਪਏ ਮਣ ਲਵਾਂਗਾ ਇਸ ਤਰਾਂ ਅਗਾਊ ਭਾ ਮੁਕਰਰ ਕਰ ਦਿਤੇ ਜਾਂਦੇ ਹਨ । ਉਨਾਂ ਨੂੰ ਵੀ ਆਸਰਾ ਬੈਂਕ ਹੀ ਦਿੰਦੇ ਹਨ ਅਤੇ ਸਰਕਾਰ ਉਨਾਂ ਨੂੰ ਹਥ ਪਾਉਂਦੀ ਨਹੀਂ । ਇਸੇ ਲਈ ਮੈਂ ਅਰਜ਼ ਕੀਤੀ ਹੈ ਕਿ ਹੋਰਡਰਜ਼, ਸਪੈਕੂਲੇਟਰਜ਼ ਤੇ ਗਵਰਨਮੈਂਟ ਨੇ ਮਿਲਾ ਕੇ ਇਹ ਕਰਾਈਸਿਜ਼ ਪੈਦਾ ਕੀਤੀ ਹੈ । ਹਲ ਇਹ ਦਸਣਾ ਚਾਹੁੰਦਾ ਹਾਂ ਕਿ ਹੋਰਡਿੰਗ ਅਤੇ ਸਪੈਕੂਲੇਸ਼ਨ ਨੂੰ ਸਰਕਾਰੀ ਤੌਰ ਤੇ ਬੈਨ ਕਰ ਦੇਣਾ ਚਾਹੀਦਾ ਹੈ । ਇਸ ਤਰਾਂ ਬੈਨ ਕਰਨ ਦੇ ਨਾਲ ਨਾਲ ਬੈਂਕਾਂ ਨੂੰ ਨੈਸ਼ਨਲਾਈਜ਼ ਕਰ ਦਿਤਾ ਜਾਵੇ ਕਿਉਂਕਿ ਇਹੋ ਹੀ ਇਨਾਂ ਹੋਰਡਰਜ਼ ਦੀ ਮਦਦ ਕਰਦੇ ਹਨ । ਕੁਝ ਰਾਵਾਂ ਇਸ ਦੇ ਹਕ ਵਿਚ ਹਨ ਅਤੇ ਕੁਝ ਖਿਲਾਫ ਹਨ ਕਿ ਬੈਂਕਾਂ ਨੂੰ ਨੈਸ਼ਨੇਲਾਈਜ਼ ਨਾ ਕੀਤਾ ਜਾਵੇ । ਜਦੋਂ ਤਕ ਬੈਂਕਾਂ ਨੂੰ ਨੈਸ਼ਨਲਾਈਜ਼ ਨਾ ਕੀਤਾ ਜਾਵੇ ਇਹ ਮਸਲਾ ਹਲ ਨਹੀਂ ਹੋ ਸਕਦਾ । ਇਸ ਬਾਰੇ ਸੈਂਟਰਲ ਗੌਰਮਿੰਟ ਅਤੇ ਇਸ ਸੂਬੇ ਦੀ ਸਰਕਾਰ ਸੋਚ ਵਿਚਾਰ ਕਰ ਰਹੀ ਹੈ ਪਰ ਇਹ ਸਵਾਲ ਇਸ ਤਰਾਂ ਦਾ ਹੈ ਕਿ ਜਿਸ ਤਰਾਂ ਸਪ ਦੀ ਜ਼ਹਿਰ ਦੀ ਗੁਥੀ ਨੂੰ ਹੀ ਨਾ ਫੇਹ ਲਿਆ ਜਾਵੇ ਤਾਂ ਉਸ ਦਾ ਕੋਈ ਫਾਇਦਾ ਨਹੀਂ ਕਿਉਂਕਿ ਜਿਥੋਂ ਜ਼ਹਿਰ ਆਉਂਦੀ ਹੈ ਉਸ ਸੋਰਸ ਨੂੰ ਹੀ ਖਤਮ ਕਰਨ ਦੀ ਲੋੜ ਹੈ । ਤੁਹਾਡੇ ਸਾਹਮਣੇ ਰਿਪੋਰਟਾਂ ਹਨ ਕਿ 2500 ਕਰੋੜ ਰੁਪਿਆ ਹਰ ਸਾਲ ਹੋਰਡਰਜ਼ ਨੂੰ ਇਨਾਂ ਬੈਂਕਾਂ ਵਲੋਂ ਦਿਤਾ ਜਾਂਦਾ ਹੈ। ਅਤੇ ਇਸ ਨਾਲ 250 ਕਰੋੜ ਰੁਪਏ ਦੀ ਆਮਦਨ ਬੈਂਕਾਂ ਨੂੰ ਹੁੰਦੀ ਹੈ । ਇਸ ਲਈ ਮੈਂ ਇਸ ਗਲ ਤੇ ਜ਼ੋਰ ਦੇਣਾ ਚਾਹੁੰਦਾ ਹਾਂ ਕਿ ਬੈਂਕਾਂ ਨੂੰ ਨੈਸ਼ਨਲਾਈਜ਼ ਕਰ ਲਿਆ ਜਾਵੇ, ਤਾਂ ਜੋ ਸਰਕਾਰ ਦੀ ਆਮਦਨ ਵਿਚ ਵਾਧਾ ਹੋਵੇ, ਇਕ ਪਾਸੇ ਤਾਂ 2500 ਕਰੋੜ ਰੁਪਿਆ ਸਰਕਾਰ ਦੀ ਆਮਦਨ ਹੋਵੇਗੀ ਅਤੇ ਦੂਜੇ ਪਾਸੇ 250 ਕਰੋੜ ਹਰ ਸਾਲ ਦਾ ਮੁਨਾਫਾ ਵੀ ਸਰਕਾਰ ਪਾਸ ਹੋਵੇਗਾ । ਇਹ 2500 ਕਰੋੜ ਰੁਪਿਆ ਨੈਸ਼ਨਲ ਡੀਵੈਲਪਮੈਂਟ ਤੇ ਲਗਾਇਆ ਜਾ ਸਕਦਾ ਹੈ । ਅਤੇ ਇਸ ਤਰ੍ਹਾਂ ਦੇ ਰੁਪਏ ਨੂੰ ਹੋਰ ਚੰਗੇ ਢੰਗ ਵਿਚ ਵਰਤਿਆ ਜਾ ਸਕਦਾ ਹੈ ।

ਇਥੇ ਅਸੀਂ ਸਟੇਟ ਟ੍ਰੇਡਿੰਗ ਦਾ ਜ਼ਿਕਰ ਕੀਤਾ ਅਤੇ ਸਰਕਾਰ ਵਲੋਂ ਇਹ ਜਵਾਬ ਆਇਆ ਕਿ ਇਸ ਲਈ ਰੁਪਿਆ ਸਰਕਾਰ ਪਾਸ ਨਹੀਂ, ਮੈਂ ਤਾਂ ਇਹ ਕਹਿੰਦਾ ਹਾਂ ਕਿ ਇਸ ਬੈਂਕਾਂ ਦੇ ਰੁਪਏ ਨੂੰ ਬਚਾ ਕੇ ਤੁਸੀਂ ਆਪਣੇ ਸੂਬੇ ਵਿਚ ਕੀ, ਸਾਰੇ ਮੁਲਕ ਵਿਚ ਸਟੇਟ ਟ੍ਰੇਡਿੰਗ ਕਰ ਸਕਦੇ ਹੋ । ਫਿਰ ਇਸ ਨਾਲ ਹਰ ਸਾਲ 250 ਕਰੋੜ ਰੁਪਏ ਦੀ ਰਕਮ ਦਾ ਸਰਕਾਰ ਨੂੰ ਆਮਦਨ ਦਾ ਜ਼ਰੀਆ ਮਿਲ ਸਕਦਾ ਹੈ । (ਘੰਟੀ)

ਆਖਿਰ ਵਿਚ ਮੈਂ ਇਕ ਦੋ ਪੁਆਇੰਟ ਹੀ ਹੋਰ ਕਹਿਣਾ ਚਾਹੁੰਦਾ ਹਾਂ । ਜਿਨੀ ਵੀ ਟੈਕਸਸ਼ਨ ਦੀ ਪਾਲਿਸੀ ਸਰਕਾਰ ਦੀ ਹੈ ਉਹ ਬਿਲਕੁਲ ਗਲਤ ਹੈ । ਕਈ ਤਰ੍ਹਾਂ ਦੇ ਇਨਡਾਇਰੈਕਟ ਟੈਕਸ ਲਗਾਏ ਜਾ ਰਹੇ ਹਨ । ਫਿਰ ਇਸ ਦੇ ਨਾਲ ਐਕਸਾਈਜ਼ ਡਿਊਟੀ ਲਗਾਈ ਗਈ ਹੈ । ਅਤੇ ਇਸ ਨਾਲ ਖਾਣ ਦੀਆਂ ਚੀਜ਼ਾਂ ਦੇ ਭਾਅ ਵਧ ਗਏ ਹਨ । ਕੀਮਤਾਂ ਵਿਚ ਬਹੁਤ ਫਰਕ ਪੈ ਗਿਆ ਹੈ । ਭਾਰਤ ਸਰਕਾਰ ਦੇ ਇਨਡਾਇਰੈਕਟ ਟੈਕਸ ਦੇ ਜੋ ਅੰਕੜੇ ਹਨ ਇਨ੍ਹਾਂ ਦੀ ਇਹ ਤਫਸੀਲ ਹੈ ਕਿ ਹੈਰਾਨ ਕਰਨ ਵਾਲੀ ਹੈ । 1963-64 ਵਿਚ ਸ਼ੂਗਰ ਤੋਂ 81.33 ਕਰੋੜ, ਤਮਾਕੂ ਤੋਂ 72 ਕਰੋੜ, ਕਾਟਨ ਤੋਂ 56 ਕਰੋੜ, ਕੈਰੋਸੀਨ ਤੋਂ 14.40 ਕਰੋੜ, ਮਾਚਸ ਤੋਂ 21 ਕਰੋੜ, ਚਾਹ ਤੋਂ 10 ਕਰੋੜ, ਸਾਬਣ ਤੋਂ 2.90 ਕਰੋੜ ਦੀ ਆਮਦਨ ਹੋਈ । ਇਸੇ ਤਰ੍ਹਾਂ ਸੈਂਟਰਲ ਬਜਟ ਵਿਚ 6.7 ਕਰੋੜ ਕਨਜ਼ਿਊਮਰ ਗੁਡਜ਼ ਤੇ ਐਕਸਾਈਜ਼ ਡਿਊਟੀ ਲਗਾਈ ਗਈ ਜਿਹੜੀ ਕਿ ਅੰਗ੍ਰੇਜ਼ ਦੇ ਜ਼ਮਾਨੇ ਵਿਚ ਨਾਮ-ਮਾਤਰ ਸੀ । ਇਸੇ ਤਰ੍ਹਾਂ ਪੰਜਾਬ ਸਰਕਾਰ ਨੇ ਇਸ ਸਾਲ 56 ਕਰੋੜ ਦੇ ਟੈਕਸ ਲਗਾਏ ਹਨ ਜਿਨ੍ਹਾਂ ਵਿਚੋਂ 39 ਕਰੋੜ ਦੇ ਟੈਕਸ ਇਨਡਾਇਰੈਕਟ ਟੈਕਸ ਹਨ । ਜਦ ਤਕ ਇਹ ਸਰਕਾਰ ਇਸ ਐਕਸਾਈਜ਼ ਡਿਊਟੀ ਨੂੰ ਨਹੀਂ ਘਟਾਏਗੀ ਆਮ ਵਰਤਣ ਦੀਆਂ ਚੀਜ਼ਾਂ ਕਿਸ ਤਰ੍ਹਾਂ ਸਸਤੀਆਂ ਹੋ ਸਕਦੀਆਂ ਹਨ ? ਇਸ ਨੂੰ ਹਟਾ ਦੇਣਾ ਚਾਹੀਦਾ ਹੈ. ਤਾਂ ਜੋ ਜਨਤਾ ਨੂੰ ਲਾਭ ਪਹੁੰਚ ਸਕੇ । ਦੋਹਾਂ ਪਾਸਿਆਂ ਤੋਂ ਇਸ ਪਰਾਬਲਮ ਨੂੰ ਹਲ ਕਰਨ ਦੀ ਲੋੜ ਹੈ ਨੈਸ਼ਨਲਾਈਜ਼ੇਸ਼ਨ ਕਰਕੇ ਅਤੇ ਐਕਸਾਈਜ਼ ਡਿਊਟੀ ਨੂੰ ਘਟਾ ਕੇ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਸਾਰਾ ਮਾਸਲਾ ਹਲ ਹੋ ਸਕਦਾ ਹੈ ਜੇਕਰ ਇਨ੍ਹਾਂ ਲਾਈਨਜ਼ ਤੇ ਸਰਕਾਰ ਸੋਚੇ ਅਤੇ ਕਾਰਵਾਈ ਕਰੇ ।

ਆਖਿਰ ਵਿਚ ਮੈਂ ਇਕ ਗਲ ਫੇਅਰ ਪ੍ਰਾਈਸ ਸ਼ਾਪਸ ਬਾਰੇ ਕਹਿਣਾ ਚਾਹੁੰਦਾ ਹਾਂ । ਸਰਕਾਰ ਨੇ ਇਨ੍ਹਾਂ ਦੁਕਾਨਾਂ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਹੈ ਪਰ ਮੈਂ ਇਹ ਸਮਝਦਾ ਹਾਂ ਕਿ ਇਨਾਂ ਨੂੰ ਬੰਦ ਕਰਨਾ ਗਲਤੀ ਹੋਵੇਗੀ । ਇਹ ਦੁਕਾਨਾਂ ਸਰਕਾਰ ਦੀ ਆਪਣੀ ਮਾਲਕੀ ਸਨ ਅਤੇ ਸਰਕਾਰ ਆਪ ਬਾਇਅਰ ਅਤੇ ਆਪ ਹੀ ਸੈਲਰ ਸੀ ਅਤੇ ਸਰਕਾਰ ਲੱਖਾਂ ਰੁਪਏ ਦਾ ਮਾਲ ਆਪ ਖਰੀਦ ਕਰਦੀ ਸੀ । ਇਸ ਨਾਲ ਸ਼ਿਮਲਾ, ਚੰਡੀਗੜ੍ਹ ਦੇ ਲੋਕਾਂ ਨੂੰ ਆਰਾਮ ਸੀ । ਇਸ ਲਈ ਫੇਅਰ ਪ੍ਰਾਈਸ ਸ਼ਾਪਸ ਨੂੰ ਬੰਦ ਨਹੀਂ ਕਰਨਾ ਚਾਹੀਦਾ, ਸਗੋਂ ਸੂਬੇ ਵਿਚ ਅਜਿਹੀਆਂ ਦੁਕਾਨਾਂ ਹੋਰ ਖੋਲਣੀਆਂ ਚਾਹੀਦੀਆਂ ਸਨ । ਹਰ ਦੋ ਹਜ਼ਾਰ ਦੀ ਆਬਾਦੀ ਪਿਛੇ ਇਕ ਅਜਿਹੀ ਦੁਕਾਨ ਖੋਲ੍ਹ ਦਿਤੀ ਜਾਵੇ ਤਾਂ ਚੰਗਾ ਹੈ । ਮੈਂ ਤਾਂ ਇਹ ਕਹਾਂਗਾ ਕਿ ਪੰਜਾਬ ਵਿਚ ਦੋ ਚਾਰ ਨਹੀਂ ਘਟੋ ਘਟ 1600 ਦੁਕਾਨਾਂ ਖੋਲੀਆਂ ਜਾਣੀਆਂ ਚਾਹੀਦੀਆਂ ਹਨ । ਮੈਂ ਸਰਦਾਰ ਦਰਬਾਰਾ ਸਿੰਘ ਪਾਸ ਬੇਨਤੀ ਕਰਾਂਗਾ ਕਿ ਉਹ ਇਸ ਗਲ ਤੇ ਮੁੜ ਵਿਚਾਰ ਕਰਨ । ਜੇਕਰ ਤੁਸੀਂ ਇਹ ਸਮਝਦੇ ਹੋ ਕਿ ਕਨਜ਼ਿਊਮਰ ਕੋਆਪ੍ਰੇਟਿਵ ਖੋਲਣ ਨਾਲ ਹਾਲਾਤ ਠੀਕ ਹੋ ਜਾਣ ਗੇ ਤਾਂ ਇਹ ਗਲਤੀ ਹੈ । ਉਸ ਨਾਲ ਇਹ ਹਾਲਾਤ ਠੀਕ ਨਹੀਂ ਹੋ ਸਕਦੇ । ਨਾ ਤਾਂ ਉਹ ਇਨੀ ਇਨਵੈਸਟਮੈਂਟ ਕਰ ਸਕਦੇ ਹਨ ਤੇ ਨਾ ਹੀ ਉਹ ਓਪਨ ਮਾਰਕਿਟ ਨੂੰ ਕੰਪੀਟ ਕਰ ਸਕਦੇ ਹਨ । ਉਹ ਬਾਜ਼ਾਰ ਦਾ ਮੁਕਾਬਲਾ ਨਹੀਂ ਕਰ ਸਕਦੇ ।

ਅੰਤ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਡੀਲਰਜ਼ ਅਤੇ ਸਟਾਕ ਹੋਲਡਰਜ਼ ਹਨ ਜਿਨ੍ਹਾਂ ਨੇ ਯੂ. ਪੀ. ਤੋਂ ਆਕੇ , ਮਹਾਂਰਾਸ਼ਟਰ ਤੋਂ ਆਕੇ ਇਥੇ ਸਟਾਕ ਖਰੀਦ ਲਏ ਹਨ ਅਤੇ ਮੰਡੀਆਂ ਵਿਚੋਂ ਇੱਲਲੀਗਲ ਤੌਰ ਤੇ ਅਨਾਜ ਹੋਰਡ ਕਰ ਲਿਆ ਅਤੇ ਉਸ ਨੂੰ ਜ਼ੋਨ ਤੋੜ ਕੇ ਇਥੋਂ ਬਾਹਰਲੇ ਸੂਬੇ ਵਿਚ ਲਿਜਾਣਾ ਚਾਹੁੰਦੇ ਸਨ ਉਨ੍ਹਾਂ ਦੇ ਸਟਾਕ ਨੂੰ ਆਪਣੇ ਕਬਜ਼ੇ ਵਿਚ ਕਰ ਲੈਣਾ ਚਾਹੀਦਾ ਹੈ ਅਤੇ ਉਨ੍ਹਾਂ ਨਾਲ ਬਿਲਕੁਲ ਨਰਮੀ ਵਾਲਾ ਸਲੂਕ ਨਹੀਂ ਕਰਨਾ ਚਾਹੀਦਾ । ਇਨ੍ਹਾਂ ਅਖਰਾਂ ਨਾਲ, ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**श्री यशपाल** ( जालन्धर शहर, दक्षिण-पश्चिम ) : चेयरमैन साहिब, जिस मसले पर हम बहस कर रहे हैं वह जितना अहम है उतना ही उलझा हुआ भी । इस के अलग-अलग पहलू हैं । कुछ पहलुओं पर मेरे साथियों ने अपने विचार रखे हैं । मैं भी मुख्तसर तौर पर अलग-अलग पहलुओं पर अपनी राए का इज़हार करूंगा । जहां तक अनाज की प्रोडकशन का सम्बन्ध है यह इकनामिकस का सीधा सा असूल है कि जितनी सप्लाई ज्यादा होगी कीमत कम होगी । इस लिहाज से देखा जाए तो कीमतें कम तब होंगी, जब पैदावार को बढ़ाया जाए । लेकिन जहां तक हमारा तजुरबा है, जितनी पैदावार बढ़ी है, उसी तनासुब के साथ हर चीज़ की कीमतें बढ़ी हैं क्या यहां इकनामिक्स का असूल ऐप्लाइ नहीं होता ? इस की क्या वजह है ? कहा जा सकता है कि खप्त ज्यादा हो गई है । दरअसल यह विश्लेषण गलत है । असल कारण यह है कि हमारी जो प्लानिंग है उस में हमने एक बुनियादी गलती की है । और वह यह कि हमने अपनी कुल प्लानिंग को ऐग्रीकल्चरल बायस दे दिया । मैं यह समझता हूं कि ऐग्रीकल्चर तरक्की तभी कर सकती है जब इसका आधार इण्डस्ट्री हो और वह भी तरक्की करे । ताकि हम ऐग्रीकल्चर को मैकेनाइज्ड कर सकें । नहीं तो यह मसला बना रहेगा । यही कारण है कि हमारी ऐग्रीकल्चर की प्रोडक्शन भी हमारी आशा से कम हुई है । यह स्थिति इसी तरह रहेगी और दूसरी तरफ कास्ट आफ प्रोडकशन भी बढ़ती चली जाएगी और हम इसी झमेले में फंसे रहेंगे । इस का सबूत हमारे सामने है । पहले तो ऐग्रीकलचरल प्रोडक्शन बढ़ती रही, लेकिन पिछले दो बरसों से कम हो रही है । पंजाब में भी कम हुई है । न सिर्फ प्रोडयूस ही कम हुई है बल्कि एवरेज यील्ड पर एकड़ में भी कमी हुई है । मैं इस सम्बन्ध में कुछ आंकड़े पेश करना चाहता हूं ।

जहां सन 1961–62 में फी एकड़ गंदम की यील्ड 13.34 थी, 1962–63 में 12.36 मन रह गई । चने की 1961 में 8.13 थी और इस बरस 7.16 है । चावल 18.11 थे और इस बरस 16.49 हैं । बाजरा की पर एकड़ यील्ड में कोई कमी नहीं हुई । गंदम चावल और चना की यील्ड में जो कमी हुई है यह चिन्ता की बात है ।

यह ठीक बात है कि पंजाब में एग्रीकल्चर की प्रोडक्शन दूसरे सूबों के मुकाबिले में ज्यादा है लेकिन इस बात से तसल्ली नहीं होनी चाहिए कि दूसरे सूबों के मुकाबिले में हमारी प्रोडक्शन ज्यादा है । असल बात तो यह देखनी है कि हम तरक्की कर रहे हैं या नहीं । अव्वल नुक्ता यह है कि हमने बुनयादी गलती की है और यह गलती वैसटिड इन्ट्रैस्टस ने जान बूझ कर करवाई है ।

मैं हाउस का ध्यान इस बात की तरफ दिलाना चाहता हूं कि यह एक गलत नीति है कि लोग पुराने किस्म के इम्पलीमैंटस से खेती करते रहें और करखानेदार सारी दौलत चन्द हाथों में जमा करते जायें । यह कोई मुनासिब नीति नहीं है । और यह भी कोई खूबसूरत बात नहीं है कि हम अपने देश में अपनी ज़रूरत के मुताबिक भी अनाज पैदा न कर सकें । यह एक बहुत ही अफसोस नाक बात है कि खुराक के मामले में हम दूसरे मुल्कों पर निर्भर रहें ।

हाल ही में अमरीकन सफीर मिस्टर चैस्टर बाऊल्ज ने एक तकरीर की और वह एक पैम्फलेट की शक्ल में छपी भी है जिस में कुछ फोटोज़ हैं । इसमें उन्हों ने लिखा है कि 97 लाख

टन तो भारत पैदा करता है, इसके मुकाबिले में 54 लाख टन गंदम अमरीका हिन्दुस्तान को दे रहा है। यह दुरूस्त है कि ऐसा हो रहा है और हम अमरीका के मशकूर भी हैं कि वह हमारी ज़रूरत के वक्त हमारे काम आ रहा है लेकिन यह हमारे लिये शर्म की बात है और जिस ढंग से यह बात लिखी गई है उसको पढ़ कर और भी शर्म महसूस होती है। उन्हों ने लिखा है कि हम हर हिन्दुस्तानी को 40 किलो गंदम खाने को दे रहे हैं।

इतना ही नहीं, भारत के प्रबन्ध पर भी चोट की गई है। लिखते हैं :—

"The bottleneck is not the non availability of wheat or the ships to carry it from the United States but the problam in unloading grain in Indian ports."

उन्होंने गलत बात नहीं कही। हमारा प्रबन्ध अच्छा नहीं ! इसीलिए उन्होंने लिख दिया कि हम तो गंदम अनलोड भी नहीं कर सकते। हमारी यह कमज़ोरी इसलिये है कि हमने अपनी योजनाओं को इंडस्ट्रियल बायस नहीं दिया।

इन्होंने एक और जगह पर भी हमारी एग्रीकल्चरल तरक्की पर चोट करने की कोशिश की है। इस में कुछ तसवीरें छापी गई हैं कि अमरीकन जिस ढंग से खेती बाड़ी करते हैं उससे कितनी ज्यादा फसलें होती हैं। इन सारी बातों की तरफ मैं आपका ध्यान इसलिये दिलाना चाहता हूं कि अगर हम ने एग्रीकल्चरल प्रोडक्शन को तरक्की देनी है, हम ने इसको अगर बढ़ाना है तो इसके लिये हमें प्लान को एग्रीकल्चरल बायस देने की बजाये, इंडस्ट्रीयल बायस देना होगा। इसकी बुनियादें इंडस्ट्रियल आधार पर ला कर हमें इसको बढ़ावा देना होगा। हम ऐग्रीकल्चर माडर्न इम्पलीमैंट्स इस्तेमाल करने हों। जब तक हम इस तरह का कोई तरीका अख्तियार नहीं करेंगे हम मुल्क में अनाज का मसला हल नहीं कर सकते।

एक बात जो जस्टिस गुरनाम सिंह ने रखी, वह एक नज़रिया की नुमायन्दगी करती है। उन्होंने इस बात का विरोध किया है कि 30 एकड़ की सीलिंग लगे। यह नारा तो हिन्दुस्तान के मुफादपरस्तों का है जो साधारण जनता को बेहतरी की बजाये गुरबत की तरफ ले जाता है। 30 एकड़ की सीलिंग लगाने का यह मतलब है कि किसी एक आदमी के पास प्रोडक्शन का रकबा खास हद से ज्यादा न हो। इस का असर यह होगा कि कुछ लोगों के हाथों में दौलत ज्यादा जमा ना होगी। दलील दी जाती है कि 30 एकड़ से इतनी आमदनी होती है जिससे बमुश्किल तमाम एक परिवार की परवरिश भी नहीं होती, इसलिये अधिक जमीन होनी चाहिए। अगर 30 एकड़ में गुज़ारा नहीं हो सकता, तो जिन लोगों के पास कम ज़मीन है, उनका क्या बनेगा ? क्या उन्हें अधिक ज़मीन की ज़रूरत नहीं है ? सब लोगों को कहीं पास पास लाया जा सके, इसलिये 30 एकड़ की सीलिंग मुकर्रर की गई है। और फिर थोड़ी ज़मीन से अधिक उपज करने का तरीका यह नहीं कि बड़ी ज़मींदारियां बनाई जाएं। बल्कि यह है कि लोग इकट्ठे होकर खेती बाड़ी करें। इस का सीधा इलाज तो यही है कि जैसा कि इंडियन नैशनल कांग्रेस ने अपने नागपुर सैशन में सुझाया है कि हम को-आप्रेटिव फार्मिंग अपनाएं। मतलब यह नहीं कि अगर हमारे पास छोटी-छोटी ज़मीनें हैं तो हम उन से कोई फायदा ही नहीं उठा सकते। हम उन को इकट्ठे करके बलाक बना सकते हैं। कुछ लोगों का यह कहना है कि यह पालिसी गलत है। पालिसी गलत नहीं है, यह नारा गलत है जो बड़े ज़मींदारों की खुशनूदी हासिल करने के लिये लगाया गया है। जहां तक इस बात का सवाल है कोई भी इनकार

[ श्री यश पाल ]

नहीं कर सकता कि जब तक एग्रीकल्चरल प्रोड्यूस हम बढ़ायेंगे नहीं यह बढ़ती कीमतें रुकेंगी नहीं कम नहीं होंगी । यही बात इस सारे सिलसिले की बुनियाद है। एग्रीकल्चरल प्रोडक्शन का बढ़ाना निहायत ही लाज़मी है। यह एक अहम मसला है जो फौरी तौर पर हल होना चाहिए । मुझे इस बात का बहुत अफसोस हुआ। जब कि लीडर आफ दी आपोजीशन ने सारी तकरीर इस बात पर ही खत्म कर दी कि किस तरह से हम अनाज की उपज को बढ़ा सकते हैं। इस सवाल को छूआ तक नहीं कि कीमतें कम कैसे की जा सकती हैं इस के लिये जो फैक्टर्ज काऊंट करते हैं, वह एक नहीं, अनेक हैं। जैसे जैसे हमारी प्रोडक्शन बढ़ती जाती है, कीमतें कम होनी चाहिएं थीं मगर कीमतें कम नहीं हुईं। प्रोडक्शन बढ़ती गई और इस के साथ कीमतें भी बढ़ती गईं। अगर पिछले वर्षों की फिगर्ज़ हम देखें तो यह पता लगता है कि वही इसी अनुपात से बढ़ी है। मेरे पास सरकारी इतलाह के मुताबिक फिगर्ज़ हैं। गंदम की कीमतें, सरकारी इतलाह के मुताबिक 1951 में 13.33 रु० फी मन थीं मगर 10 साल में यह कीमतें चढ़ कर 19 रु० हो गईं। इस अर्सा में हमारी पैदावार भी बढ़ी मगर इसके साथ ही कीमतें भी बढ़ती चली गईं। जिसका मतलब यह है कि हम इस की ठीक डिस्ट्रीब्यूशन का इन्तज़ाम नहीं कर सके। यह अजनास किसी जगह पर ज़्यादा जमा होती चली गई और कहीं इन की शार्टेज होती चली गई। इस बात पर हम ने कोई कंट्रोल नहीं किया। दूसरा नुक्स यह रहा कि हम ने मुनाफे की तरफ कोई ध्यान नहीं दिया और हम कोई मारजिन आफ प्राफिट निश्चित नहीं कर सके। जब कभी यह सवाल उठता है कि अनाज की कीमतें ज़्यादा क्यों हैं तो इसका जवाब यही होता है कि किसानों को बाकी की चीज़ें मंहगी खरीदनी पड़ती हैं, वह सस्ता अनाज आप को कैसे दें। प्रत्येक व्यक्ति जो एक चीज़ बेचता है वह सौ चीज़ें खरीदता भी है। जब उसे सौ चीज़ें महंगी खरीदनी पड़ेंगी तो वह अपनी चीज़ सस्ती कैसे देगा। आप कहते हैं कि उनको सस्ता बीज नहीं दिया जाता मैं कहता हूं कि सिर्फ बीज सस्ता मिलने से उसकी समस्या हल नहीं होती, यह तो एक गलत फहमी है। इस से किसान की हालत का सुधार नहीं होगा, उसको आर्ज़ी रिलीफ़ देने का कोई फायदा नहीं है। मैं इसका सही हल जो आपको बताना चाहता हूं वह यह है कि हमें अगर प्राईसिज़ को कंट्रोल करना ही है तो हमें सबसे पहले फूडग्रेन्ज़ की डिस्ट्रीब्यूशन पर कंट्रोल करना होगा, दूसरे फूडग्रेन्ज़ और अन्य चीज़ों के लिये मार्जिन आफ प्राफिट मुकर्रर करना होगा। पिछले $1\frac{1}{2}$, 2 साल से यह सरकार लगातार यह कहती चली आ रही है कि हम मार्जिन आफ प्राफिट तय करेंगे मगर अभी तक यह सरकार मार्जिन आफ प्राफिट तय करने में कामयाब नहीं हुई न सिर्फ यह, हम ने दिल्ली में आल इंडिया कांग्रेस की वर्किंग कमेटी में जो रैज़ोल्यूशन पास किया था उस की भी कोई परवाह नहीं की। इस रैज़ोल्यूशन में यह बात साफ तौर पर कही गई थी कि :–

"The Working Committee reiterates that the day to day food needs of our people cannot be planned on the basis of continuing imports on a large scale. Our Policies in the long run should be oriented towards the increased production of foodgrains within the country. From this point of view, the Working Committee feels that a remunerative prcie for the farm product is a first pre-requisite to induce increased production. The Government have already appointed a Committee composed of experts and officials to work out a structure of remunerative Prices for the producers and corresponding prices for the whole-salers and retailers for the coming season. The Working Committee hopes that the results of the work of this Committee will be available in time for the Prices to be announced at least by the 15th of September, 1964."

और यह भी साफ तौर पर कह दिया है कि यह जो प्राईसिज़ फिक्स करने का ऐलान है 15 सितम्बर तक हो जाना चाहिए। केवल कम से कम कीमतें नहीं, अपितु अधिक से अधिक कीमतें भी।

आज 29 सितम्बर है, 15 तारीख कब की गुज़र चुकी है मगर आज तक भी कोई कीमतें मुकर्रर नहीं की गई। हम अभी तक रैमनरेटिव प्राईसिज ही फिक्स करने के लिये कोई फैसला नहीं कर सके हैं, इस के अलावा हम यह भी तय नहीं कर पाये कि ज्यादा से ज्यादा कितनी कीमत चार्ज की जा सकती है? कीमतें बढ़ती जा रही हैं और यह सरकार खामोशी से बैठी देख रही है। सरकार ने कुछ कीमतें मुकर्रर करने का एलान भी किया कि हम बहुत जल्द कीमतें मुकर्रर कर रहे हैं, मगर आज तक इस तरफ कोई असली कदम नहीं उठाया गया। मुझे पता है कि एक कमेटी बनाई गई है इस काम के लिये मगर उसका काम केवल कास्ट आफ प्रोडक्शन निर्धारित करना और यह सिफारिश करना है कि ज्यादा से ज्यादा कीमतें कितनी मुकर्रर की जाएं। मैं मानता हूं कि जो आदमी अनाज पैदा करता है, या इस के बढ़ाने के लिये कोशिश करता है, मेहनत करता है, उसके लिये मार्जिन आफ प्राफिट इतना ज़रूर हो कि उसको उसकी मेहनत का पूरा फल ज़रूर मिले। इस दृष्टिकोण से जहां कम से कम कीमत मुकर्रर हो, वहां यह भी फैसला होना चाहिए कि ज्यादा से ज्यादा कीमतें कितनी हों। यह कीमतें केवल अनाज की ही नहीं बल्कि उन सभी चीजों की फिक्स होनी चाहिएं जिन के आधार पर प्राईस इंडैक्स तैयार किया जाता है। इस को ज्यादा से ज्यादा और कम से कम कीमतें मुकर्रर होनी चाहियें। जब तक यह नहीं किया जाएगा, चेयरमैन साहिब, मैं आप की विसातत से मिनिस्टर साहिब को यह बताना चाहता हूं कि महंगाई को रोका नहीं जा सकेगा। इधर जल्द ध्यान दें। दो तीन महीने से कीमतें बढ़ती चली जा रही हैं। यह काम पंजाब सरकार ने अच्छा किया कि उन्हों ने व्हीट का ज़ोन टूटने नहीं दिया। इस के लिए यह सरकार मुबारिकबाद की मुस्तहक है। व्हीट का ज़ोन बना हुआ है, और जितना गंदम पंजाब से बाहिर जाएगा, वह सब गवर्नमेंट के लैवल पर जाएगा। कोई और ट्रेडर नहीं भेज सकता। लेकिन हैरानी इस बात की है कि इसके बावजूद भी गंदम की प्राईसिज़ बढ़ती जा रही हैं। इसकी वजह क्या है? यही कि ज्यादा से ज्यादा कीमत मुकर्रर नहीं की। साथ ही केवल अनाज ही नहीं और भी जो ऐग्रीकल्चरल प्रोडयूस है, उनकी भी ज्यादा से ज्यादा कीमत मुकर्रर की जानी चाहिए, वरना लोग कामर्शयल क्राप्स की ओर चले जाएंगे। इसलिये सरकार को चाहिए कि हर चीज़ की कम से कम और ज्यादा से ज्यादा प्राईसिज़ मुकर्रर करे।

सिर्फ इतना ही काफी नहीं, किसान को जो दूसरी ज़रूरियाते-जिन्दगी हैं, और जितनी चीज़ें वह खरीदता है, उनकी भी कीमत फिक्स होनी लाज़मी है। यह एक सर्कल है और इस महंगाई को लाने में बड़े बड़े सरमाएदार और प्रोडयूसर्ज़ शामिल हैं। और यह दोनों छोटे छोटे किसानों और छोटे 2 ट्रेडर्ज़ को ऐक्सप्लायट करते हैं। और हम सिर्फ उनकी साजिश के खिलाफ बयान ही दे सके हैं, कोई ठोस कदम नहीं उठा सके। इसलिए सरकार को चाहिए कि डिस्ट्रीब्यूशन को कंट्रोल करे, प्राईसिज़ को कंट्रोल करे और लोगों के लिए मुनासिब चीज़ें मुहैया करे और हम सब लोग मिल कर इस की कोशिश करें तभी लोगों की ज़रूरत को पूरा कर सकेंगे।

**ਸਰਦਾਰ ਜਗੀਰ ਸਿੰਘ ਦਰਦ** (ਖੰਨਾ, ਐਮ. ਸੀ.) : ਚੇਅਰਮੈਨ ਸਾਹਿਬ, ਅਜ ਅਸੀਂ ਇਕ ਅਹਿਮ ਮਸਲੇ ਤੇ ਬਹਿਸ ਕਰ ਰਹੇ ਹਾਂ। ਲੱਖਾਂ, ਅਰਬਾਂ ਰੁਪਏ ਖਰਚ ਕਰਨ ਦੇ ਬਾਵਜੂਦ

[ ਸਰਦਾਰ ਜਗੀਰ ਸਿੰਘ ਦਰਦ ]

ਵੀ ਅਸੀਂ ਔਰ ਸਾਰਾ ਦੇਸ਼ ਅਮਰੀਕਾ ਵੱਲ ਵੇਖਦਾ ਹੈ । ਜਿਸ ਦੇਸ਼ ਨੇ ਗੌਤਮ ਬੁਧ ਪੈਦਾ ਕੀਤਾ, ਗੁਰੂ ਗੋਬਿੰਦ ਸਿੰਘ ਪੈਦਾ ਕੀਤੇ, ਮਹਾਤਮਾ ਗਾਂਧੀ ਪੈਦਾ ਕੀਤੇ, ਉਹ ਦੇਸ਼ ਖਾਣ-ਪੀਣ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਦੂਜਿਆਂ ਮੁਲਕਾਂ ਵਲ ਤਕ ਰਿਹਾ ਹੈ ।

ਜੇ ਪਿਛਲੇ ਸਾਲਾਂ ਦਾ ਮੁਕਾਬਲਾ ਕੀਤਾ ਜਾਏ ਤਾਂ ਪਤਾ ਚਲਦਾ ਹੈ ਕਿ ਸਾਰੀਆਂ ਖਾਣ-ਪੀਣ ਦੀਆਂ ਚੀਜ਼ਾਂ ਦੀਆਂ ਕੀਮਤਾਂ ਕਈ ਕਈ ਗੁਣਾਂ ਜ਼ਿਆਦਾ ਹੋ ਗਈਆਂ ਹਨ । ਇਥੇ ਹਾਊਸ ਵਿਚ ਤਕਰੀਰਾਂ ਕੀਤੀਆਂ ਜਾਂਦੀਆਂ ਹਨ ਪਰ ਸਰਦਾਰ ਗੁਰਨਾਮ ਸਿੰਘ ਔਰ ਡਾਕਟਰ ਬਲਦੇਵ ਪ੍ਰਕਾਸ਼ ਵਰਗੇ ਮੈਂਬਰ ਆਪਣੇ ਇੰਟ੍ਰੈਸਟ ਨੂੰ ਛੱਡਣਾ ਨਹੀਂ ਚਾਹੁੰਦੇ । ਸਰਦਾਰ ਗੁਰਨਾਮ ਸਿੰਘ ਕਦੇ ਸੀਲਿੰਗ ਦੀ ਗੱਲ ਨਹੀਂ ਕਰਦੇ ; ਡਾਕਟਰ ਸਾਹਿਬ ਵੀ ਕਦੇ ਸਟੇਟ ਟ੍ਰੇਡਿੰਗ ਦੀ ਗੱਲ ਨਹੀਂ ਕਰਨ ਲਗੇ । ਪਰ ਇਹ ਦੋਵੇਂ ਚੀਜ਼ਾਂ ਜ਼ਰੂਰੀ ਹਨ । ਇਥੇ ਕਿਹਾ ਜਾਂਦਾ ਹੈ ਕਿ ਸੀਲਿੰਗ ਕਰ ਦਿੱਤੀ ਗਈ ਹੈ, ਪਰ ਜਿਥੇ ਵੀ ਕਿਤੇ ਸੀਲਿੰਗ ਹੋਈ ਹੈ ਉਥੇ ਜ਼ਮੀਨ ਫੈਮਿਲੀ ਵਿਚ ਹੀ ਹੈ । ਔਰ ਜਿਹੜਾ ਲੈਂਡਲੈਸ ਲੇਬਰਰ ਸੀ ਉਹ ਉਸੇ ਤਰ੍ਹਾਂ ਦਾ ਬਣਿਆ ਹੋਇਆ ਹੈ । ਸਰਕਾਰ ਜ਼ਮੀਨ ਦੇ ਮਸਲੇ ਨੂੰ ਹੱਲ ਨਹੀਂ ਕਰ ਸਕੀ, ਬੇਸ਼ਕ ਮਸਲੇ ਸਰਕਾਰ ਨੂੰ ਹੱਲ ਕਰ ਦੇਣਗੇ ।

ਜਿਹੜੀ ਗਰੀਬ ਜਨਤਾ ਹੈ ਉਸਦੀ ਆਬਾਦੀ 69 ਫੀਸਦੀ ਹੈ ਲੇਕਿਨ ਉਸਦੀ ਆਮਦਨੀ ਸਿਰਫ 30 ਫੀਸਦੀ ਹੈ । ਜਦ ਤਕ ਇਸ ਤਬਕੇ ਦੀ ਇਨਕਮ ਨਹੀਂ ਵਧਾਈ ਜਾਂਦੀ ਤਦ ਤਕ ਦੇਸ਼ ਖੁਸ਼ਹਾਲ ਨਹੀਂ ਹੋ ਸਕਦਾ । ਅੱਜਕਲ ਜਿਹੜੀ ਇਨਫਲੇਸ਼ਨ ਹੈ, ਉਹ ਪ੍ਰਾਈਸਿਜ਼ ਨੂੰ ਐਸਟੈਬ-ਲਿਸ਼ ਨਹੀਂ ਹੋਣ ਦਿੰਦੀ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਬਲੈਕ ਮਨੀ ਨੂੰ ਜਲਦੀ ਤੋਂ ਜਲਦੀ ਸਮਾਪਤ ਕਰੇ ।

**Member determined by the Assembly to occupy the Chair.**

**श्री सभापति :** मैं जाना चाहता हूँ इसलिये प्रिंसिपल रला राम अगर चेयर ग्रहण करें तो हाउस को एतराज़ तो नहीं ? (I may inform the House that I want to go out of the Chamber. I, therefore, propose the name of Principal Rala Ram to occupy the Chair. Is there any objection to this proposal ?)

**Voice :** No, no.

**Discussion on Rising Prices (Resumption)**

**ਸਰਦਾਰ ਜਗੀਰ ਸਿੰਘ ਦਰਦ :** ਚੇਅਰਮੈਨ ਸਾਹਿਬ, ਜਿਉਂ ਜਿਉਂ ਸਮਾਂ ਅੱਗੇ ਵਧਦਾ ਗਿਆ ਲੋਕਾਂ ਤੇ ਬੋਝ ਪੈਂਦਾ ਚਲਾ ਗਿਆ ਔਰ ਟੈਕਸ ਅਜ 300 ਕਰੋੜ ਤੋਂ ਸ਼ੁਰੂ ਹੋ ਕੇ 900 ਕਰੋੜ ਤਕ ਚਲੇ ਗਏ । ਇਸੇ ਤਰ੍ਹਾਂ ਲੋਕਾਂ ਦੀ ਕਮਰ ਟੁਟਦੀ ਚਲੀ ਗਈ । ਮੈਂ ਕਹਿੰਦਾ ਹਾਂ ਕਿ ਜਦ ਤਕ ਲੋਕਾਂ ਦੇ ਉਤੇ ਟੈਕਸਾਂ ਦਾ ਭਾਰ ਪਿਆ ਰਹੇਗਾ ਉਹ ਦੇਸ਼ ਦਾ ਭਲਾ ਨਹੀਂ ਕਰ ਸਕਦੇ, ਨਾ ਹੀ ਆਪਣਾ ਗੁਜ਼ਾਰਾ ਕਰ ਸਕਦੇ ਹਨ ।

ਜਦ ਸਰਕਾਰ ਪਾਸ ਇਹ ਮੰਗ ਕੀਤੀ ਜਾਂਦੀ ਹੈ ਕਿ ਉਹ ਕੀਮਤਾਂ ਦੇ ਲੈਵਲ ਨੂੰ ਠੀਕ ਰਖਣ ਲਈ ਸਟੇਟ ਟ੍ਰੇਡਿੰਗ ਕਰੇ ਤਾਂ ਉਹ ਕਹਿੰਦੀ ਹੈ ਕਿ ਸਾਡੇ ਕੋਲ ਪੈਸਾ ਨਹੀਂ ਹੈ । ਪਰ ਮੇਰਾ ਸੁਝਾਉ ਇਹ ਹੈ ਕਿ ਪੈਸੇ ਲਈ ਤੁਸੀਂ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰੋ, ਸੀਮੰਟ ਫੈਕਟਰੀਜ਼, ਸਿਨੇਮਾਜ਼ ਔਰ ਕੋਲਡ ਸਟੋਰੇਜ ਦੇ ਬਿਜ਼ਨੈਸ ਨੂੰ ਨੈਸ਼ਨੇਲਾਈਜ਼ ਕਰੋ ।

(*At this stage Principal Rala Ram occupied the Chair.*)

ਚੇਅਰਮੈਨ ਸਾਹਿਬ, ਮੈਂ ਪੈਸੇ ਵਾਸਤੇ ਇਕ ਹੋਰ ਸਜੈਸ਼ਨ ਦਿੰਦਾ ਹਾਂ ਕਿ ਜਿਹੜੇ ਪ੍ਰਿਵੀ ਪਰਸਿਜ਼ ਤੁਸੀਂ ਦਿੰਦੇ ਹੋ, ਉਨ੍ਹਾਂ ਨੂੰ ਬੰਦ ਕਰੋ । ਔਰ ਜੋ ਇਲਲੀਗਲ ਵੈਲਥ ਹੈ, ਉਸਨੂੰ ਆਪਣੇ ਕਬਜ਼ੇ ਵਿਚ ਲੈ ਲਉ । ਜੇ ਕਾਂਸਟੀਚਿਊਸ਼ਨ ਦੇ ਵਿਚ ਪ੍ਰੋਵੀਜ਼ਨ ਨਾ ਹੋਵੇ, ਤਾਂ ਪੰਜਾਬ ਸਰਕਾਰ ਸੈਂਟਰ ਨੂੰ ਰਿਕਮੈਂਡ ਕਰੇ ਕਿ ਉਹ ਉਸਦੇ ਵਿਚ ਪ੍ਰੋਵੀਜ਼ਨ ਕਰੇ ।

ਮੈਂ ਸੀਲਿੰਗ ਬਾਰੇ ਫਿਰ ਕਹਿਣਾ ਚਾਹੁੰਦਾ ਹਾਂ ਕਿ ਸੀਲਿੰਗ ਇਸ ਤਰ੍ਹਾਂ ਹੋਣੀ ਚਾਹੀਦੀ ਹੈ ਕਿ ਜਿਹੜਾ ਲੈਂਡਲੇਸ ਹੈ ਉਸਨੂੰ ਜ਼ਮੀਨ ਮਿਲ ਸਕੇ । ਔਰ ਜੋ ਬੈਂਕ ਹਨ ਉਨ੍ਹਾਂ ਨੂੰ ਨੈਸ਼ਨਲਾਈਜ਼ ਕਰ ਲੈਣਾ ਚਾਹੀਦਾ ਹੈ । ਅਤੇ ਜਿਹੜੀ ਟੈਕਸਾਂ ਦੀ ਚੋਰੀ ਹੋ ਜਾਂਦੀ ਹੈ, ਉਸ ਨੂੰ ਰੋਕਿਆ ਜਾਣਾ ਚਾਹੀਦਾ ਹੈ ।

ਮੈਂ ਸਰਕਾਰ ਨੂੰ ਮੁਬਾਰਿਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਵੀਟ ਜ਼ੋਨ ਜਿਹੜਾ ਸੀ ਉਹ ਟੁੱਟਣ ਨਹੀਂ ਦਿੱਤਾ, ਨਹੀਂ ਤਾਂ ਜਿਹੜੇ ਪਛੜੀਆਂ ਜਾਤਾਂ ਦੇ ਲੋਕ ਸਨ ਜਿਨ੍ਹਾਂ ਨੂੰ ਰੁਪਿਆ ਡੇਢ ਰੁਪਿਆ ਦਿਹਾੜੀ ਮਿਲਦਾ ਸੀ ਉਨ੍ਹਾਂ ਦਾ ਬੁਰਾ ਹਾਲ ਹੋ ਜਾਣਾ ਸੀ ।

11.00 a.m.

ਮਿਸਟਰ ਰਾਉ ਨੇ ਪਿਛਲੇ ਦਿਨੀਂ ਆਖਿਆ ਸੀ ਕਿ ਹਿੰਦੁਸਤਾਨ ਦੇ ਵਿਚ 63 ਫੀਸਦੀ ਲੋਕ ਐਸੇ ਹਨ ਜਿਨ੍ਹਾਂ ਦੀ ਔਸਤ ਆਮਦਨੀ 21 ਰੁਪਏ ਹੈ । ਮੈਂ ਕਹਾਂਗਾ ਕਿ ਜੇਕਰ ਮੁਲਕ ਨੂੰ ਅਗੇ ਲੈ ਜਾਣਾ ਹੈ ਤਾਂ ਜਿਹੜੇ ਐਸੇ ਲੋਕ ਹਨ ਉਨ੍ਹਾਂ ਦੀ ਆਮਦਨੀ ਵਧਾਉਣ ਦੇ ਜਤਨ ਕਰਨੇ ਚਾਹੀਦੇ ਹਨ । ਸਾਨੂੰ ਗਰੀਬ ਜਨਤਾ ਨੂੰ ਉੱਚਾ ਚੁਕਣ ਦੇ ਜਤਨ ਕਰਨੇ ਚਾਹੀਦੇ ਹਨ । ਹਾਂ ਅਸੀਂ ਦੇਖਿਆ ਹੈ ਕਿ ਕੇਵਲ ਹਿੰਦੁਸਤਾਨ ਹੀ ਨਹੀਂ ਬਲਕਿ ਦੁਨੀਆਂ ਦੇ ਵਿਚ ਬਹੁਤ ਘਟ ਮੁਲਕ ਹਨ ਜਿਥੇ ਕਿ ਕੰਜ਼ਿਊਮਰ ਦੇ ਫਾਇਦੇ ਦੀ ਕੋਈ ਗਲ ਕੀਤੀ ਗਈ ਹੋਵੇ । ਅਮਰੀਕਾ ਦੇ ਵਿਚ ਸੰਨ 1962 ਦੇ ਵਿਚ ਸਦਰ ਕੈਨੇਡੀ ਨੇ ਬਿਲ ਆਫ ਰਾਈਟਸ ਟੂ ਕਨਜ਼ਿਊਮਰਜ਼ ਪੇਸ਼ ਕੀਤਾ ਸੀ । ਜਿਸ ਦੇ ਵਿਚ ਇਹ ਕੀਤਾ ਗਿਆ ਸੀ ਕਿ ਉਨ੍ਹਾਂ ਦੀ ਆਵਾਜ਼ ਵੀ ਸੁਣੀ ਜਾਣੀ ਚਾਹੀਦੀ ਹੈ । ਮੈਂ ਇਹ ਰਾਏ ਦਿਆਂਗਾ ਕਿ ਸਾਡੀ ਸਰਕਾਰ ਨੂੰ ਵੀ ਉਸ ਕਿਸਮ ਦਾ ਬਿਲ ਲਿਆਉਣਾ ਚਾਹੀਦਾ ਹੈ ਔਰ ਜਿਹੜੇ ਕਨਜ਼ਿਊਮਰ ਹਨ ਉਨ੍ਹਾਂ ਦੀ ਵੀ ਪੁਛ ਪਰਤੀਤ ਹੋਣੀ ਚਾਹੀਦੀ ਹੈ । ਜਦੋਂ ਕੋਈ ਕੀਮਤਾਂ ਵਗੈਰਾ ਦਾ ਮਸਲਾ ਹੋਵੇ ਤਾਂ ਉਨ੍ਹਾਂ ਨੂੰ ਪੁਛ ਲਿਆ ਜਾਣਾ ਚਾਹੀਦਾ ਹੈ ਕਿ ਤੁਸੀਂ ਕੀ ਚਾਹੁੰਦੇ ਹੋ। ਚੇਅਰਮੈਨ ਸਾਹਿਬ. ਮੈਂ ਸਮਝਦਾ ਹਾਂ ਕਿ ਜਦੋਂ ਤਕ ਜਿਹੜੇ ਰੀਐਕਸ਼ਨਰੀ ਲੋਕ ਹਨ ਉਨ੍ਹਾਂ ਨੂੰ ਅਸੀਂ ਪੰਜਾਬ ਅਤੇ ਹਿੰਦੁ-ਸਤਾਨ ਦੀ ਪਾਲਟਿਕਸ ਦੇ ਵਿਚੋਂ ਨਹੀਂ ਕਢਦੇ ਉਦੋਂ ਤਕ ਸਾਡੇ ਮੁਲਕ ਦੇ ਹਾਲਾਤ ਠੀਕ ਨਹੀਂ ਹੋ ਸਕਦੇ । ਅਜ ਇਹ ਹਿੰਦੁਸਤਾਨ ਨੂੰ ਉਸ ਤਰ੍ਹਾਂ ਚੰਬੜੇ ਹੋਏ ਹਨ ਜਿਸ ਤਰ੍ਹਾਂ ਟੀ. ਬੀ. ਦੀ ਤੀਸਰੀ ਸਟੇਜ ਹੁੰਦੀ ਹੈ । ਲੋਕ ਇਸ ਵੇਲੇ ਭੁਖ ਨਾਲ ਮਰ ਰਹੇ ਹਨ। ਜਦੋਂ ਤਕ ਤੁਸੀਂ ਫੰਡਾਮੈਂਟਲ ਪਾਲਿਸੀ ਨੂੰ ਤਕੜੇ ਹੋ ਕੇ ਇੰਪਲੀਮੈਂਟ ਨਹੀਂ ਕਰੋਗੇ ਉਦੋਂ ਤਕ ਪਰਾਬਲਮ ਠੀਕ ਨਹੀਂ ਹੋ ਸਕਦੀ ।

ਬਸ ਹੁਣ ਮੈਂ ਅਖੀਰਲੀ ਗੱਲ ਕਹਿ ਕੇ ਖਤਮ ਕਰਦਾ ਹਾਂ । ਪਿਛਲੇ ਦਿਨੀਂ ਇਕ ਅਮਰੀਕਨ ਪਰੋਫੈਸਰ ਨੇ ਕਿਹਾ ਸੀ ਕਿ ਆਉਣ ਵਾਲੇ ਪੰਦਰਾਂ ਸੋਲਾਂ ਸਾਲਾਂ ਦੇ ਵਿਚ ਏਸ਼ੀਆ ਦੇ ਵਿਚ ਬਹੁਤ ਭਾਰੀ ਕਹਿਤ ਪੈਣ ਵਾਲਾ ਹੈ ਜਿਸ ਦੇ ਵਿਚ ਕਿ ਹਿੰਦੁਸਤਾਨ ਤੇ ਬਹੁਤ ਭਾਰੀ ਸਟ ਵਜੇਗੀ । ਉਸ ਨੇ ਪੁਛਿਆ ਸੀ ਕਿ ਇਨ੍ਹਾਂ ਹਾਲਾਤ ਦੇ ਵਿਚ ਇਨਸਾਨ ਦਾ ਚੰਦ ਤੇ ਜਾਣਾ ਜ਼ਰੂਰੀ ਹੈ ਜਾਂ ਕਿ ਅਨਾਜ ਪੈਦਾ ਕਰਨ ਵਲ ਧਿਆਨ ਦੇਣਾ ਜ਼ਰੂਰੀ ਹੈ । ਰੂਸ ਵਾਲੇ ਤਾਂ ਚੰਦ ਤੇ ਪਹੁੰਚ ਗਏ ਹਨ । ਇਨਸਾਨ ਨੇ ਚੰਦ ਤੇ ਜਾਣਾ ਸਿਖ ਲਿਆ ਹੈ ਲੇਕਿਨ ਧਰਤੀ ਤੇ ਰਹਿਣਾ ਨਹੀਂ ਸਿਖਿਆ । ਇਨਸਾਨ ਨੂੰ ਪਹਿਲੇ ਚਾਹੀਦਾ ਹੈ ਕਿ ਧਰਤੀ ਤੇ ਠੀਕ ਤਰੀਕੇ ਨਾਲ ਰਹਿਣਾ ਸਿਖੇ । ਮੈਂ ਕਹਿੰਦਾ ਹਾਂ ਕਿ

ਬਿਲਕੁਲ ਉਸ ਦੇ ਉਲਟ। ਉਹ ਕਹਿੰਦੇ ਹਨ ਕਿ ਰਿਲੈਕਸ ਕਰ ਦਿਉ ਅਗਰ ਫਿਟ ਨਾ ਹੋਣ ਤਾਂ ਕੁਝ ਸਮਾਂ ਟ੍ਰੇਨਿੰਗ ਦੇ ਕੇ ਲੈ ਲਉ। ਮਗਰ ਇਨ੍ਹਾਂ ਦਾ ਸਰਕੂਲਰ ਬਿਲਕੁਲ ਉਲਟ ਹੈ। ਪਤਾ ਨਹੀਂ ਇਹ ਗਲ ਇਨ੍ਹਾਂ ਦੇ ਖਿਆਲ ਵਿਚ ਨਹੀਂ ਆਈ ਜਾਂ ਜਾਣਬੁਝ ਕੇ ਹੀ ਸਭ ਕੁਝ ਕਰ ਰਹੇ ਹਨ।

ਦੂਜੀ ਗਲ ਜ਼ਮੀਨ ਦੀ ਹੈ। ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਤੀਸਰੀ ਯੋਜਨਾ ਦੇ ਸਮੇਂ ਅੰਦਰ 1896 ਟਬਰਾਂ ਨੂੰ ਜ਼ਮੀਨ ਦਿਤੀ ਜਾਵੇਗੀ। ਪਰ ਜੋ ਮਿਡ ਟਰਮ ਅਪਰੇਜ਼ਲ ਹੈ ਇਸ ਤੋਂ ਪਤਾ ਚਲਦਾ ਹੈ ਕਿ ਸਿਰਫ 684 ਬੰਦਿਆਂ ਨੂੰ ਚਾਰ ਸਾਲਾਂ ਵਿਚ ਜ਼ਮੀਨ ਦਿਤੀ ਗਈ ਹੈ ਜੋ ਕੁਲ ਦਾ ਤੀਜਾ ਹਿਸਾ ਬਣਦਾ ਹੈ। ਇਸ ਜ਼ਮੀਨ ਦੇ ਸਿਲਸਿਲੇ ਵਿਚ 22 ਕਰੋੜ ਰੁਪਿਆ ਖਰਚ ਕਰਨਾ ਸੀ। ਇਸ ਵਿਚ ਪਹਿਲੇ ਸਾਲ 1961-62 ਵਿਚ 45.72 ਲਖ ਰੁਪਏ, 1962-63 ਵਿਚ 44.10 ਲਖ ਅਤੇ 1963-64 ਵਿਚ 35.23 ਲਖ ਰੁਪਏ ਖਰਚ ਕੀਤੇ ਗਏ। ਇਹ ਕੁਲ 1 ਕਰੋੜ 25 ਲਖ 5 ਹਜ਼ਾਰ ਹੋਇਆ। ਸੋ ਜੋ ਰੁਪਿਆ ਰਹਿ ਗਿਆ ਹੈ ਹੁਣ ਉਹ ਕਦੋਂ ਖਰਚ ਹੋਵੇਗਾ। ਨੀਅਤ ਹੋਵੇ ਤਾਂ ਕੋਈ ਮੁਸ਼ਕਿਲ ਨਹੀਂ ਹੈ। ਇਸ ਵਿਚ ਲਿਖਿਆ ਹੈ ਕਿ ਸਾਨੂੰ ਜ਼ਮੀਨ ਨਹੀਂ ਮਿਲਦੀ। ਮਿਲੇ ਕਿਵੇਂ। ਇਨ੍ਹਾਂ ਦੇ ਯਾਰ ਰਾਜੇ ਮਹਾਰਾਜੇ ਨਹੀਂ ਛਡਦੇ। ਜਿੰਨਾ ਚਿਰ ਇਹ ਉਨ੍ਹਾਂ ਦਾ ਸਾਥ ਨਹੀਂ ਛਡਦੇ ਜ਼ਮੀਨ ਅਕਵਾਇਰ ਨਹੀਂ ਹੋ ਸਕਦੀ। ਸੀਲਿੰਗ 30 ਸਟੈਂਡਰਡ ਏਕੜਾਂ ਤੇ ਲਾਈ ਗਈ ਹੈ ਪਰ ਸਾਬਕਾ ਚੀਫ ਮਨਿਸਟਰ ਦਾ ਜਵਾਈ ਇਕ ਹਜ਼ਾਰ ਏਕੜ ਦਬ ਕੇ ਬੈਠਾ ਹੈ। ਹੋਰ ਵੀ ਕਈ ਇਸੇ ਤਰ੍ਹਾਂ ਦੇ ਹਨ। ਸਰਕਾਰ ਨੇ ਉਸ ਜ਼ਮੀਨ ਨੂੰ ਸਰਪਲਸ ਡਿਕਲੇਅਰ ਨਹੀਂ ਕੀਤਾ। ਇਨਾਂ ਦੇ ਪਿੱਠੂ ਐਸੇ ਹਨ ਜੋ ਇਨ੍ਹਾਂ ਦੀਆਂ ਪਾਲਸੀਆਂ ਇੰਪਲੀਮੈਂਟ ਨਹੀਂ ਹੋਣ ਦਿੰਦੇ। ਲਖ ਨਾਹਰੇ ਲਾ ਲਉ ਕੁਝ ਨਹੀਂ ਬਨਣਾ। ਇਨ੍ਹਾਂ ਨੇ ਪਾਸ ਕੀਤਾ ਕਿ ਸ਼ਾਮਲਾਤ ਦਾ 1/3 ਹਿਸਾ ਹਰੀਜਨਾਂ ਨੂੰ ਦਿਉ। ਪਿਛਲੇ ਸਾਲ ਮੈਂ ਸਵਾਲ ਕੀਤਾ ਸੀ। ਹਰ ਜ਼ਿਲੇ ਬਾਰੇ ਦਸਿਆ ਸੀ, ਇਕ ਵੀ ਜ਼ਿਲ੍ਹਾ ਨਹੀਂ ਜਿਥੇ ਇਸ ਤੇ ਅਮਲ ਹੋਇਆ ਹੋਵੇ। ਕਿਤੇ 1/20 ਹਿਸਾ, ਕਿਤੇ 1/30 ਹਿਸਾ ਜ਼ਮੀਨ ਦਿਤੀ ਗਈ। ਜਿਹੜੇ ਬੰਦੇ ਕਮੇਟੀ ਤੇ ਬਿਠਾਏ ਗਏ ਉਹ ਡਾਇਰੈਕਟਰ ਮੁਰਬਾਬੰਦੀ ਆਦਿ ਨਾਲ ਮਿਲ ਕੇ ਹੇਰਾ ਫੇਰੀ ਕਰਵਾ ਰਹੇ ਹਨ।

ਇਸ ਤਰ੍ਹਾਂ ਇਕ ਮੁਰਬਾ ਬੰਦੀ ਦੇ ਡਾਇਰੈਕਟਰ ਦਾ ਰਿਸ਼ਤੇਦਾਰ ਹੈ ਉਸ ਨੇ ਆਪਣੇ ਰਸੂਖ ਨਾਲ 200—300 ਵਿਘੇ ਤੋਂ ਵਧ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ। ਅਜੇ ਤਕ ਇਸ ਤੋਂ ਲੈਣ ਦਾ ਕੋਈ ਇੰਤਜ਼ਾਮ ਨਹੀਂ ਕੀਤਾ।

ਏਸੇ ਤਰ੍ਹਾਂ ਚਾਸਵਾਲ ਪਿੰਡ ਦੀ ਜ਼ਮੀਨ ਪੰਚਾਇਤ ਦੇ ਕਬਜ਼ੇ ਵਿਚ ਹੈ ਅਤੇ ਅਜ ਤਕ ਇਹ ਜ਼ਮੀਨ ਹਰੀਜਨਾਂ ਦੇ ਕਬਜ਼ੇ ਵਿਚ ਨਹੀਂ ਦਿਤੀ ਗਈ।

ਖਾਨਪੁਰ ਦੇ ਇਕ ਸਰਦਾਰ ਕੋਲ ਇਕ ਹਜ਼ਾਰ ਵਿਘੇ ਜ਼ਮੀਨ ਹੈ, ਜਿਹੜੀ ਹਰੀਜਨਾਂ ਦੇ ਨਾਉਂ ਲਗੀ ਹੋਈ ਹੈ। ਪਰ ਉਹ ਸਰਦਾਰ ਹਰੀਜਨਾਂ ਦੀ ਜ਼ਮੀਨ ਨੂੰ ਖੁਦ ਕਾਸ਼ਤ ਕਰਾਉਂਦਾ ਹੈ। ਹੋਰ ਵੀ ਪੰਜਾਬ ਵਿਚ ਇਸੇ ਤਰ੍ਹਾਂ ਦੀਆਂ ਬਹੁਤ ਸਾਰੀਆਂ ਗਲਾਂ ਹੋ ਰਹੀਆਂ ਹਨ। ਮੈਂ ਕਹਿੰਦਾ ਹਾਂ ਕਿ ਜਦੋਂ ਤਕ ਕੋਈ ਡੈਫਿਨਿਟ ਪਾਲੀਸੀ ਇਸ ਸਬੰਧ ਵਿਚ ਇਖਤਿਆਰ ਨਹੀਂ ਕੀਤੀ ਜਾਂਦੀ ਸਰਕਾਰ ਨੂੰ ਚਾਹੀਦਾ ਹੈ ਕਿ ਕਿਸੇ ਨੂੰ ਜ਼ਮੀਨ ਨਾ ਦੇਵੇ। ਅਜ ਲੱਖਾਂ ਏਕੜ ਜ਼ਮੀਨ ਦਬਦੀ ਜਾ ਰਹੀ ਹੈ। ਬਹੁਤ ਸਾਰੇ ਪਿੰਡਾਂ ਵਿੱਚ ਅਜੇ ਤਕ ਹਰੀਜਨਾਂ ਨੂੰ ਆਬਾਦੀ ਦੇਹ ਵੀ ਨਹੀਂ ਦਿੱਤੀ ਗਈ। ਇਸ ਦੀ ਵਜ੍ਹਾ ਇਹ ਹੈ ਕਿ ਜਦੋਂ ਚੋਣ ਹੋਈ ਸੀ ਪੰਚਾਇਤਾਂ ਦੀ ਜਿਨ੍ਹਾਂ ਹਰੀਜਨਾਂ

[ਕਾਮਰੇਡ ਭਾਨ ਸਿੰਘ ਭੌਰਾ]

ਨੇ 'ਉਸ ਪਿੰਡ ਦੇ ਪੰਚ ਸਰਪੰਚ ਨੂੰ ਵੋਟ ਨਹੀਂ ਪਾਏ ਸੀ ਉਨ੍ਹਾਂ ਨੂੰ ਕੋਈ ਆਬਾਦੀ ਦੇਹ ਇਹ ਪੰਚ ਸਰਪੰਚ ਲੈਣ ਨਹੀਂ ਦਿੰਦੇ। ਮੁਜ਼ਾਰਿਆਂ ਨੂੰ ਜਿਹੜੀ ਜ਼ਮੀਨ ਦਿੱਤੀ ਗਈ ਹੈ ਜਾਂ ਤਾਂ ਉਹ ਤਪੜ ਜ਼ਮੀਨ ਹੈ ਜਾਂ ਐਸੀ ਹੈ ਜਿਸ ਵਿਚੋਂ ਕਿਧਰੇ ਪਾਸਿਉਂ ਪਾਣੀ ਨਹੀਂ ਨਿਕਲਦਾ। ਦੂਸਰੇ ਜਿਹੜੇ ਰਸੂਖ ਵਾਲ ਬੰਦੇ ਹਨ ਉਹ ਸਰਕਾਰ ਤੋਂ ਜਿਵੇਂ ਮਰਜ਼ੀ ਆਪਣ ਨਾਉਂ ਜ਼ਮੀਨ ਜਿਥੇ ਚਾਹੁੰਣ ਲਗਵਾ ਲੈਂਦੇ ਹਨ। ਇਸ ਤਰ੍ਹਾਂ ਹਰੀਜਨ ਸੱਖਣੇ ਦੇ ਸੱਖਣੇ ਰਹਿ ਜਾਂਦੇ ਹਨ। ਜਿਹੜੀ ਜ਼ਮੀਨ ਹਰੀਜਨਾਂ ਦੇ ਨਾਉਂ ਅਲਾਟ ਸਰਕਾਰ ਨੇ ਕੀਤੀ ਸੀ ਉਹ ਅਜੇ ਤੱਕ ਉਨ੍ਹਾਂ ਨੂੰ ਨਹੀਂ ਮਿਲੀ। ਇਹ ਲੋਕੀਂ ਪੰਚਾਇਤ ਦੇ ਰਹਿਮ ਤੇ ਛੱਡੇ ਹੋਏ ਹਨ। ਜਿਸ ਨੂੰ ਚਾਹੁੰਣ ਉਹ ਜ਼ਮੀਨ ਦੇਣ ਅਤੇ ਜਿਸ ਨੂੰ ਚਾਹੁੰਣ ਨਾ ਦੇਣ। ਸਰਕਾਰ ਨੂੰ ਇਸ ਸਬੰਧ ਵਿਚ ਫੌਰੀ ਕਾਰਵਾਈ ਕਰਨੀ ਚਾਹੀਦੀ ਹੈ ਅਤੇ ਇਸ ਸਿਲਸਲੇ ਵਿਚ ਇਨਵੈਸਟੀਗੇਸ਼ਨ ਕਰਨੀ ਚਾਹੀਦੀ ਹੈ, ਪਿੰਡਾਂ ਵਿੱਚ ਮੁਜ਼ਾਰਿਆਂ ਦੀ ਹਾਲਤ ਸੁਧਰਨ ਦੀ ਬਜਾਏ ਭੈੜੀ ਤੋਂ ਭੈੜੀ ਹੁੰਦੀ ਜਾ ਰਹੀ ਹੈ। ਆਖਿਰ ਵਿੱਚ ਮੈਂ ਸਰਕਾਰ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੁਜ਼ਾਰਿਆਂ ਦੇ ਸਬੰਧੀ ਜਿਹੜੀ ਇਨ੍ਹਾਂ ਨੇ ਪਾਲੀਸੀ ਅਡਾਪਟ ਕੀਤੀ ਸੀ ਉਹ ਬਿਲਕੁਲ ਫੇਲ ਹੋਈ ਹੈ। ਅਸੀਂ ਚਾਹੁੰਦੇ ਹਾਂ ਕਿ ਸਰਕਾਰ ਨੂੰ ਈਮਾਨਦਾਰੀ ਨਾਲ ਇਹ ਪਾਲੀਸੀ ਅਡਾਪਟ ਕਰਨੀ ਚਾਹੀਦੀ ਹੈ। ਅਸੀਂ ਚਾਹੁੰਦੇ ਹਾਂ ਕਿ ਇਸ ਸਿਲਸ਼ਲੇ ਵਿਚ ਲੈਜਿਸਲੇਟਰਜ਼ ਦੀ ਇਕ ਕਮੇਟੀ ਫਾਰਮ ਕੀਤੀ ਜਾਵੇ ਜੋ ਇਨਵੈਸਟੀਗੇਟ ਕਰਕੇ ਰਿਪੋਰਟ ਪੇਸ਼ ਕਰੇ ਅਤੇ ਇਸ ਵੇਲੇ ਮਸੀਬਤ ਵਿੱਚ ਆਏ ਲੋਕਾਂ ਦੀ ਹੈਲਪ ਕਰੇ।

श्री बनवारी लाल (कनीना ऐस० सी०) : डिप्टी स्पीकर साहिबा, आज जो कार्रवाई हाऊस में हरिजन प्रोबलम के बारे में हो रही है, यह डिस्कशन आज ही नहीं इस से पहले भी कई बार हो चुकी है। मैं यह नहीं कहता कि कांगरस पार्टी ने कुछ नहीं किया, मगर जो वायदे किये जाते हैं वह पूरे नहीं किये जाते। आज यह कह रहे हैं कि हम सोशलिज़म ला रहे हैं, मगर देखना यह है कि सोशलिज़म जो यह अभी तक ला पाए हैं वह कैसा है। हम ने देखना यह है कि इस पार्टी ने हमारे लिये अभी तक क्या कुछ किया है और क्या कुछ नहीं किया। मैं इस के मुताल्लिक अपने ख्यालात इस हाऊस में रखना चाहता हूं। आज तक हरिजनों की बेहतरी के लिये जितने भी कानून बनाये गये इन में कहीं न कहीं कोई न कोई लैकूना ज़रूर नजर आया। आज हरिजनों के अगर लड़के की फीस मुआफ करनी है तो यह शर्त रखी गई है कि उस बच्चे की फीस मुआफ होगी जिस के बाप की सालाना आमदन 1,800 रुपये से कम हो। आप खुद ही सोचिये कि 150 रुपये माहवार तनखाह लेने वाला, जबकि उसे 30 रुपया मन गेहूं मिलता है, 5--7 बच्चे हैं, कहां तक उन की तालीम की ज़रूरियात पूरी कर सकता है। वह अपने बच्चों की अप-कीप आई० सी० एस० आफिसर के बच्चों के बराबर कैसे रख सकता है। जो सोश्यली हमारा इकनामिक स्टेटस है वह इतना बढ़ गया है कि हम किसी की भी डीमांड को पूरा नहीं कर सकते। ऐसे हालात में मैं मिनिस्टर कनसर्न्ड से रिक्वैस्ट करूंगा कि यह पाबंदी जो 1,800 रुपये सलाना आमदनी की आयद की गई है यह हटा कर 3,600 रुपये सालाना कर दी जाये। इस से हरिजनों को किसी कदर फायदा हो सकता है।

अब मैं रैजर्वेशन के बारे में कुछ अर्ज़ करना चाहता हूं। इसी हाऊस में हमें एक पैम्फलैट दिया गया है "Welfare of the Backward Classes of the

Punjab" जो कि Publicity Department छपा कर हमें दी है । इस में दिया है :—

"The State Legislative Assembly consists of 154 members of which 33 seats have been reserved for Scheduled Castes.................."

Further it is written therein—

".............Out of 13,309 Sarpanches and 64,186 Panches, 413 Sarpanches and 15,498 Panches are Harijans in this State........"

प्रापेगन्डा के लिये भी जो यहां पैम्फलट दिए जाते हैं इस सभा में आप देखें कि अगर उन में भी गलत फिगर्ज़ हों तो हम क्या डिपार्टमैन्ट की ऐफीशैन्सी समझें और किस पर यकीन करें । आज इस स्टेट में अगर इन को पता हो तो यह बतायें इस स्टेट के डिस्ट्रिक्ट महेन्द्रगढ़ में कितने पंच और सरपंच हैं । यह गलत फिगर्ज़ दे कर प्रापेगन्डा करते हैं । मैं कहूंगा कि इन को यह पालिसी दरुस्त करनी चाहिये । और जैसा कि श्री जगन्नाथ ने कहा था कि रेवेन्यू डिपार्टमैन्ट के अन्दर एक ऐसा अफसर है जो अंग्रेजों की तरह हैरास करता है, यह बात बिल्कुल ठीक है । उस को हरिजनों का नाम लेते ही सांप सूंघ जाता है । ऐसे अफसर को जो हरिजनों के नाम से नफरत करता हो पंजाब से तो क्या बल्कि हिन्दुस्तान से ही बाहिर भेज देना चाहिये ।

इस के बाद मैं यह कहना चाहता हूं कि हमारे ज़िला महेन्द्रगढ़ के साथ न्याय नहीं हो रहा है, इस लिये मैं कहूंगा कि सर्विसिज़ के लिहाज़ से सरकार हमारे साथ न्याय करे वरना हमें हिन्दुस्तान से बाहिर कर दें । छोटी छोटी पोस्टें वाटर-कैरियर्स और चपड़ासी की भी, हमें निस्बतन नहीं दी जातीं । (घंटी) ।

ਡਿਪਟੀ ਸਪੀਕਰ : ਇਹ ਹਰੀਜਨਾਂ ਦਾ ਮਸਲਾ ਹੈ। ਬਨਵਾਰੀ ਲਾਲ ਜੀ ਤੁਸੀਂ ਬੋਲੀ ਜਾ ਰਹੇ ਹੋ। ਮੈਂ ਦੂਜਿਆਂ ਨਾਲ ਵੀ ਇਨਸਾਫ ਕਰਨਾ ਹੈ। ਮੈਂ ਚਾਹੁੰਦੀ ਹਾਂ ਕਿ ਇਸ ਡਿਬੇਟ ਵਿਚ ਸ਼ਿਡੂਯੂਲਡਕਾਸਟ ਦੇ ਮੈਂਬਰਾਂ ਨੂੰ ਬੋਲਣ ਦਾ ਮੌਕਾ ਮਿਲੇ। (This matter concerns Harijans. The hon-Member Shri Banwari Lal is continuing his speech while I have to do justice to all the hon. members. I wish that the hon. members belonging to the Scheduled Castes should get an opportunity to speak)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਡਿਪਟੀ ਸਪੀਕਰ ਸਾਹਿਬਾ, ਸਿਰਫ ਸ਼ੈਡੂਯੂਲਡ ਕਾਸਟਸ ਨੂੰ ਹੀ ਟਾਈਮ ਨਹੀਂ ਦੇਣਾ ਚਾਹੀਦਾ ਬਲਕਿ ਪੰਜਾਬ ਦੇ ਵਿਚ ਸਿੰਗਲ ਮੈਂਬਰ ਕਾਨਸਟੀਚੂਏਂਸੀ ਵੀ ਹਨ ਔਰ ਅਸੀਂ ਉਨ੍ਹਾਂ ਨੂੰ ਰਪਰੀਜ਼ੈਂਟ ਕਰਦੇ ਹਾਂ ਜਿਨ੍ਹਾਂ ਦੇ ਵਿਚ ਹਰੀਜਨ ਗੈਰ ਹਰੀਜਨ ਦੋਵੇਂ ਹੀ ਰਹਿੰਦੇ ਹਨ।

श्री बनवारी लाल : डिप्टी स्पीकर साहिबा, बस एक या दो मिनट ले कर ही बैठ जाऊंगा (घंटी) :

उपाध्यक्षा : आप बन्द कीजिये अब । (The hon. Member may wind up.)

**श्री बनवारी लाल :** ऐवेकूई लैंड के बारे में मैं यह कहना चाहूंगा कि पिछली मिनिस्टरी ने तो बहुत वायदे किये और बड़े बड़े चीकू और लीची के बाग हवा में लगा दिए, अब यह न्यू मिनिस्टरी है, इसे चाहिये कि अपना दिमाग बड़ा करके हमें ऐवेकूई लैंड तो दे। मैं डिप्टी स्पीकर साहिबा, बताना चाहता हूं कि हमारी बहू-बेटियों से रोजाना यह कहा जाता है कि चल तुम्हें देख लूंगा, तू टट्टी कहां जायेगी । इस लिये हमें ज़मीन मिलनी चाहिये । सरपलस लैन्ड भी हमें नहीं दी जाती । तहसीलदार लोगों को बुला कर—हरिजनों से मेरा मतलब है– उन से अंगूठा लगवा लेता है, कि हमें ज़मीन नहीं चाहिये। और इस तरह शरारत करके सरपलस लैन्ड भी दूसरों को दे दी जाती है । ऐसे जो भी अफसर करते हैं, उन के खिलाफ कार्रवाई की जानी चाहिये ।

**ਬਾਬੂ ਅਜੀਤ ਕੁਮਾਰ** (ਸਿਧਵਾਂ ਬੇਟ, ਐਸ.ਸੀ.): ਡਿਪਟੀ ਸਪੀਕਰ ਸਾਹਿਬਾ, ਸ਼ੈਡੂਯੂਲਡ ਕਾਸਟਸ ਦੀ ਪ੍ਰਾਬਲਮ ਕੋਈ ਅੱਜ ਦੀ ਨਵੀਂ ਪ੍ਰਾਬਲਮ ਨਹੀਂ ਬਲਕਿ ਇਹ ਹਜ਼ਾਰਾਂ ਸਾਲਾਂ ਦੀ ਪ੍ਰਾਬ-ਲਮ ਹੈ। ਜਦ ਆਰੀਆਂ ਨੇ ਭਾਰਤ ਦੀ ਧਰਤੀ ਤੇ ਹਮਲਾ ਕੀਤਾ ਤਾਂ ਉਸ ਵੇਲੇ ਇਥੋਂ ਦੇ ਆਦੀ ਬਾਸੀਆਂ ਨੂੰ ਸੂਦਰ ਬਣਾਇਆ ਔਰ ਇਥੇ ਸ਼ੈਡੂਯੂਲਡ ਕਾਸਟਸ ਨੂੰ ਜਨਮ ਦਿੱਤਾ।

ਇਥੇ ਬਹੁਤ ਸਾਰੇ ਅਫਸਰਾਂ ਬਾਰੇ ਗੱਲਾਂ ਕਹੀਆਂ ਗਈਆਂ। ਠੀਕ ਹੈ, ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਕਾਫੀ ਤੋਂ ਜ਼ਿਆਦਾ ਲੋਕਾਂ ਦੇ ਦਿਮਾਗ਼ ਬਦਲੇ ਹੋਏ ਹਨ, ਪਰ ਜੋ ਕੋਈ ਅਫਸਰ ਅਤੇ ਪਬਲਿਕ ਮੈਨ ਅਜਿਹੇ ਹੋਣ ਜੋ ਛੂਤ-ਛਾਤ ਨੂੰ ਸ਼ੈਲਟਰ ਦਿੰਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਉਹ ਅੰਧਿਆਂ ਦੀ ਔਲਾਦ ਹਨ।

ਜਿਨ੍ਹਾਂ ਨੇ ਇਨ੍ਹਾਂ ਹਰੀਜਨਾਂ ਨੂੰ ਸੂਦਰ ਬਣਾਇਆ ਸੀ ਉਨ੍ਹਾਂ ਨੇ, ਉਨ੍ਹਾਂ ਦੇ ਨਾਲ ਬੜਾ ਇਨ-ਜਸਟਿਸ ਕੀਤਾ ਹੈ। ਹੁਣ ਇਸ ਸਰਕਾਰ ਦਾ ਫਰਜ਼ ਹੈ ਕਿ ਉਨ੍ਹਾਂ ਦਾ ਸੁਧਾਰ ਕਰੇ।

ਮੈਂ ਆਪ ਦੀ ਮਾਰਫਤ ਦਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੇ ਉਹ ਆਰਯਨ ਜਿਨ੍ਹਾਂ ਨੇ ਹਿੰਦੁਸਤਾਨ ਦੇ ਆਦੀਵਾਸੀਆਂ ਨੂੰ ਸੂਦਰ ਬਣਾ ਕੇ ਉਨ੍ਹਾਂ ਦੇ ਉਤੇ ਹਜ਼ਾਰਾਂ ਸਾਲ ਰਾਜ ਕੀਤਾ ਉਹ ਲੋਕ ਦੁਨੀਆਂ ਦੇ ਕਈ ਮੁਲਕਾਂ ਦੇ ਵਿਚ ਵਪਾਰ ਕਰਨ ਦੇ ਵਾਸਤੇ ਉਥੇ ਪਹੁੰਚੇ। ਅਜ ਤੁਸੀਂ ਝਾਤ ਮਾਰ ਕੇ ਦੇਖੋ ਜਿਨ੍ਹਾਂ ਜਿਨ੍ਹਾਂ ਮੁਲਕਾਂ ਦੇ ਵਿਚ ਉਹ ਗਏ ਸਨ ਉਨ੍ਹਾਂ ਨੂੰ ਉਥੋਂ ਉਨ੍ਹਾਂ ਮੁਲਕਾਂ ਦੇ ਬਾਸ਼ਿੰਦੇ ਬਾਹਰ ਕਢ ਰਹੇ ਹਨ। ਬਰਮਾ ਦੇ ਵਿਚ ਇਨ੍ਹਾਂ ਨੂੰ ਧੱਕੇ ਪੈ ਰਹੇ ਹਨ ਕਿਉਂਕਿ ਇਹ ਉਥੋਂ ਦੀ ਅਵਾਮ ਦੇ ਨਾਲ ਮਿਲ ਕੇ ਨਹੀਂ ਰਹਿ ਸਕੇ। ਉਥੇ ਵੀ ਇਹ ਛੂਤ ਛਾਤ ਦੀ ਨਿਗਾਹ ਦੇ ਨਾਲ ਦੇਖਣ ਲਗੇ ਸੀ ਇਸ ਲਈ ਬਰਮਾ ਵਾਲੇ ਕਹਿੰਦੇ ਹਨ ਕਿ ਹਿੰਦੁਸਤਾਨੀਉ ਸਾਡੇ ਮੁਲਕ ਵਿਚੋਂ ਬਾਹਰ ਨਿਕਲ ਜਾਉ। ਏਸੇ ਤਰ੍ਹਾਂ ਅਫਰੀਕਾ ਦੇ ਵਿਚ ਵੀ ਇਨ੍ਹਾਂ ਦਾ ਇਹੋ ਹਸ਼ਰ ਹੋ ਰਿਹਾ ਹੈ। ਇੰਗਲੈਂਡ ਵਾਲੇ ਵੀ ਇਨ੍ਹਾਂ ਨੂੰ ਟਾਲਰੇਟ ਨਹੀਂ ਕਰਨ ਲਈ ਤਿਆਰ। ਦੁਨੀਆਂ ਦਾ ਕੋਈ ਮੁਲਕ ਨਹੀਂ ਇਨ੍ਹਾਂ ਨੂੰ ਚਾਹੁੰਦਾ। ਮੈਂ ਇਨ੍ਹਾਂ ਨੂੰ ਵਾਰਨ ਕਰਨਾ ਚਾਹੁੰਦਾ ਹਾਂ ਕਿ ਜੇਕਰ ਇਨ੍ਹਾਂ ਨੇ ਆਪਣਾ ਮਨ ਅਤੇ ਆਉਟਲੁਕ ਤਬਦੀਲ ਨਾ ਕੀਤਾ ਤਾਂ ਉਹ ਦਿਨ ਦਰ ਨਹੀਂ ਜਦੋਂ ਸਾਨੂੰ ਇਨ੍ਹਾਂ ਨੂੰ ਇਹ ਕਹਿਣਾ ਪਏਗਾ ਕਿ ਹਿੰਦੁਸਤਾਨ ਦੇ ਹਮਲਾਆਵਰੋ ਤੁਸੀਂ ਇਤਨੀਆਂ ਸਦੀਆਂ ਸਾਨੂੰ ਦਬਾ ਕੇ ਰਖਿਆ ਹੈ ਹੁਣ ਬਹੁਤਾ ਚਿਰ ਅਸੀਂ ਤੁਹਾਨੂੰ ਟਾਲਰੇਟ ਨਹੀਂ ਕਰ ਸਕਦੇ, ਇਸ ਵਾਸਤੇ ਤੁਸੀਂ ਆਪਣਾ ਕਿਤੇ ਹੋਰ ਕਿਨਾਰਾ ਕਰੋ। ਅਜ ਜੇਕਰ ਕਿਸੇ ਨੂੰ ਅਛੂਤ ਦੇ ਨਾਮ ਤੋਂ ਨਫਰਤ ਹੋਵੇ ਤਾਂ ਉਹ ਚੀਜ਼ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ। ਇਕ ਆਨਰੇਬਲ ਮੈਂਬਰ ਜਿਹੜੇ ਕਿ ਪਟਿਆਲੇ ਤੋਂ ਆਏ ਹਨ ਉਨ੍ਹਾਂ ਨੇ ਕਿਹਾ ਸੀ ਕਿ ਮਹਾਤਮਾਂ ਗਾਂਧੀ ਜੀ ਨੇ ਹਰੀਜਨਾਂ ਦੇ ਕਲਿਆਣ ਦਾ ਬੀੜਾ

ਉਠਾਇਆ ਸੀ। ਮੈਂ ਕਹਿੰਦਾ ਹਾਂ ਕਿ ਉਸ ਮੈਂਬਰ ਸਾਹਿਬ ਨੂੰ ਇਸ ਹਿਸਟਰੀ ਦਾ ਪਤਾ ਹੀ ਨਹੀਂ ਕਿ ਸ਼ੈਡੂਲਡ ਕਾਸਟਾਂ ਲਈ ਪਹਿਲੇ ਕਿਸ ਨੇ ਲੜਾਈ ਲੜੀ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਰਾਊਂਡਟੇਬਲ ਕਾਨਫਰੰਸ ਤੋਂ ਪਹਿਲਾਂ ਕੀ ਕਿਸੇ ਵੀ ਕਾਂਗਰਸ ਦੇ ਲੀਡਰ ਨੇ ਕਦੀ ਵੀ ਅਛੂਤਾਂ ਦੇ ਭਲੇ ਲਈ ਆਹ ਦਾ ਨਾਅਰਾ ਮਾਰਿਆ ਹੋਵੇ। ਉਸ ਵਕਤ ਵਾਹਿਦ ਡਾਕਟਰ ਅੰਬੇਦਕਰ ਹੀ ਸਨ ਜਿਨ੍ਹਾਂ ਨੇ ਰਾਊਂਡਟੇਬਲ ਕਾਨਫਰੰਸ ਦੇ ਵਿਚ ਇਹ ਕਿਹਾ ਸੀ ਕਿ ਜੇਕਰ ਤੁਸੀਂ ਮੁਲਕ ਦਾ ਭਲਾ ਚਾਹੁੰਦੇ ਹੋ ਤਾਂ ਤੁਸੀਂ ਹਰੀਜਨਾਂ ਨੂੰ ਸੋਸਾਇਟੀ ਦੇ ਵਿਚ ਬਰਾਬਰ ਦੇ ਹਕ ਅਤੇ ਰਿਆਇਤੀ ਦਿਉ। ਮਗਰ ਉਦੋਂ ਮਹਾਤਮਾ ਗਾਂਧੀ ਜੀ ਨੇ ਇਸ ਚੀਜ਼ ਦੀ ਮੁਖਾਲਫਤ ਕੀਤੀ ਔਰ ਉਨ੍ਹਾਂ ਨੇ ਕਿਹਾ ਕਿ ਮੈਂ ਇਸ ਚੀਜ਼ ਦੇ ਹਕ ਵਿਚ ਨਹੀਂ ਹਾਂ। ਉਸ ਤੋਂ ਬਾਅਦ ਜਦੋਂ ਸੈਕਿੰਡ ਰਾਊਂਡ ਟੇਬਲ ਕਾਨਫਰੰਸ ਹੋਈ ਉਸ ਦੇ ਵਿਚ ਡਾਕਟਰ ਅੰਬੇਦਕਰ ਨੂੰ ਇਹ ਗਲ ਮਜਬੂਰ ਹੋ ਕੇ ਕਹਿਣ ਪਈ ਕਿ ਜੇਕਰ ਹਿੰਦੂਆਂ ਨੇ ਅਤੇ ਕਾਂਗਰਸੀ ਲੀਡਰਾਂ ਨੇ ਹਰੀਜਨਾਂ ਦੇ ਬਾਰੇ ਆਪਣਾ ਰਵੱਈਆ ਨਾ ਬਦਲਿਆ ਤਾਂ ਸਾਨੂੰ ਆਪਣੇ ਵਾਸਤੇ ਵਖਰੀ ਗੌਰਮੈਂਟ ਦਾ ਮੁਤਾਲਬਾ ਕਰਨਾ ਪਏਗਾ। ਮੈਨੂੰ ਇਸ ਗਲ ਦਾ ਫਖਰ ਹਾਸਲ ਹੈ ਕਿ ਮੈਂ ਡਾਕਟਰ ਅੰਬੇਦਕਰ ਦੇ ਨਾਲ ਕਾਫੀ ਦੇਰ ਤਕ ਰਿਹਾ ਸਾਂ ਇਸ ਕਰਕੇ ਮੈਂ ਸਾਰੀ ਪ੍ਰਾਬਲਮ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਮੈਂ ਕਹਿੰਦਾ ਹਾਂ ਕਿ ਅਗਰ ਹਿੰਦੁਸਤਾਨ ਦੇ ਵਿਚ ਡਾਕਟਰ ਅੰਬੇਦਕਰ ਪੈਦਾ ਨਾ ਹੁੰਦਾ ਔਰ ਸ਼ੈਡੂਲਡ ਕਾਸਟਸ ਦੇ ਨਾਲ ਨਾ ਤਅਲੁਕ ਰਖਿਆ ਹੁੰਦਾ ਤਾਂ ਹਿੰਦੁਸਤਾਨ ਦੇ ਵਿਚ ਅਛੂਤਾਂ ਦੀ ਹਾਲਤ ਪਹਿਲੇ ਨਾਲੋਂ ਵੀ ਅਜ ਬੁਰੀ ਹੋਣੀ ਸੀ। ਮੈਂ ਕਹਿੰਦਾ ਹਾਂ ਕਿ ਜਿਹੜੇ ਇਧਰੋਂ ਉਧਰੋਂ ਭਜ ਗਏ ਹਨ ਜੇਕਰ ਉਹ ਇਧਰ ਹੀ ਰਹਿੰਦੇ ਤਾਂ ਉਹ ਦਿਨ ਛੇਤੀ ਆਉਂਦਾ ਜਦੋਂ ਹਰੀਜਨਾਂ ਨੂੰ ਸਭ ਸਹੂਲਤਾਂ ਮਿਲ ਜਾਂਦੀਆਂ ਬਲਕਿ ਅਸੀਂ ਲੋਕਾਂ ਦੇ ਰਾਜ ਕਰਦੇ ਹੁੰਦੇ। ਲੇਕਿਨ ਅਫਸੋਸ ਦੀ ਗਲ ਇਹ ਹੈ ਕਿ ਉਹ ਹਥ ਅਡੀ ਰਖਦੇ ਹਨ। ਮੈਂ ਕਹਿੰਦਾ ਹਾਂ ਕਿ ਮੰਗਣ ਦੇ ਨਾਲ ਕਦੇ ਵੀ ਕੁਝ ਨਹੀਂ ਮਿਲਦਾ। ਇਸ ਸਰਕਾਰ ਨੇ ਦੂਸਰੀ ਪੰਜ ਸਾਲਾ ਯੋਜਨਾ ਵਿਚ 222 ਲਖ ਰੁਪਿਆ ਹਰੀਜਨਾਂ ਅਤੇ ਵਿਮੁਕਤ ਜਾਤੀਆਂ ਦੇ ਅਪਲਿਫਟ ਲਈ ਰਖਿਆ ਸੀ ਅਤੇ ਫੇਰ ਸਿਰਫ 125 ਲਖ ਦਾ ਬਜਟ ਅਸਟੀਮੇਟ ਪਾਸ ਕੀਤਾ ਜਿਹੜਾ ਕਿ ਬਜਟ ਦਾ ਸਿਰਫ 46 ਫੀ ਸਦੀ ਹੈ। ਮੈਨੂੰ ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੇ ਵਿਚ ਡੀਗਾਂ ਮਾਰਨ ਵਾਲੀ ਜਿਹੜੀ ਸਰਕਾਰ ਸੀ ਉਹ ਇਸ ਕੰਮ ਦੇ ਵਿਚ ਬਹੁਤ ਪਿਛੇ ਰਹੀ ਹੈ ਅਤੇ ਉਨ੍ਹਾਂ ਨੇ ਸਿਰਫ 41 ਫੀ ਸਦੀ ਖਰਚ ਕੀਤਾ ਹੈ। ਪੰਜਾਬ ਦੀ ਜਿਹੜੀ ਇਸ ਤੋਂ ਪਹਿਲੇ ਮਨਿਸਟਰੀ ਸੀ ਉਸ ਦੀਆਂ ਤਾਂ ਭਲਾ ਅਖਾਂ ਮੀਟੀਆਂ ਹੋਈਆਂ ਸਨ ਤੇ ਜਿਹੜਾ ਸਾਡੀ ਵਜ਼ੀਰ ਸੀ ਉਸ ਦੀਆਂ ਅੱਖਾਂ ਤੇ ਵੀ ਚਰਬੀ ਆਈ ਹੋਈ ਸੀ ਲੇਕਿਨ ਜਿਹੜੀ ਮੌਜੂਦਾ ਸਰਕਾਰ ਹੈ ਇਸ ਨੂੰ ਤਾਂ ਕੁਝ ਖਿਆਲ ਕਰਨਾ ਚਾਹੀਦਾ ਹੈ। ਜਦੋਂ ਚੀਫ ਮਨਿਸਟਰ ਸਾਹਿਬ ਨੇ ਹਲਫ ਲਿਆ ਸੀ ਤਾਂ ਉਸ ਦੇ ਵਿਚ ਚਾਰ ਕੁ ਲਾਈਨਾਂ ਹਰੀਜਨਾਂ ਦੇ ਅਪਲਿਫਟ ਦੀਆਂ ਵੀ ਲਿਖੀਆਂ ਸਨ। ਮੈਂ ਸਮਝਦਾ ਹਾਂ ਕਿ ਉਹ ਹਰੀਜਨਾਂ ਨੂੰ ਯਾਦ ਜ਼ਰੂਰ ਰਖਦੇ ਹਨ ਮਗਰ ਇਸ ਤੋਂ ਵਧ ਉਨ੍ਹਾਂ ਦੇ ਭਲੇ ਲਈ ਕੁਝ ਨਹੀਂ ਕਰਦੇ। ਪੰਜਾਬ ਸਰਕਾਰ ਹਰੀਜਨਾਂ ਤੇ ਜੋ ਖਰਚ ਕਰਦੀ ਹੈ ਉਸ ਦੀ ਅਗਰ ਔਸਤ ਕਢੀ ਜਾਵੇ ਤਾਂ ਉਹ 29 ਨਵੇਂ ਪਸੇ ਫੀ ਹਰੀਜਨ ਹਰ ਸਾਲ ਦੇ ਬਣਦੇ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਦੇ ਨਾਲ ਪੰਜਾਬ ਦੀ 50 ਲੱਖ ਹਰੀਜਨਾਂ ਦੀ ਆਬਾਦੀ ਦਾ ਕੁਝ ਸੌਰ ਸਕਦਾ ਹੈ, ਜਿਨ੍ਹਾਂ ਦੇ ਕੋਲ ਰਹਿਣ ਲਈ ਘਰ ਨਾ ਹੋਵੇ, ਕੋਈ ਰੋਜ਼ਗਾਰ ਨਾ ਹੋਵੇ ਉਨ੍ਹਾਂ ਤੇ ਅਗਰ 29 ਨਵੇਂ ਪੈਸੇ ਸਾਲ ਦੇ ਵਿਚ ਫੀ ਆਦਮੀ ਦੇ ਹਿਸਾਬ ਨਾਲ ਖਰਚ ਕੀਤੇ ਜਾਣ ਤਾਂ ਉਹ ਕੀ ਖੋਹ ਸਕਦੇ ਹਨ ? ਮੈਂ ਇਸ ਗਲ ਨੂੰ ਮੰਨਦਾ ਹਾਂ ਕਿ ਵੈਸੇ ਤਾਂ ਸਾਰੇ ਸੂਬੇ ਦੇ ਵਿਚ ਹੀ ਗਰੀਬਾਂ

[ਬਾਬੂ ਅਜੀਤ ਕੁਮਾਰ]

ਦੀ ਕੋਈ ਫਰਿਆਦ ਨਹੀਂ ਸੁਣੀ ਜਾਂਦੀ। ਅਜ ਜਿਹੜੀਆਂ ਕੀਮਤਾਂ ਚੜ੍ਹੀਆਂ ਹੋਈਆਂ ਹਨ ਉਨ੍ਹਾਂ ਨੇ ਲੋਕਾਂ ਦਾ ਲਕ ਤੋੜਿਆ ਹੋਇਆ ਹੈ। ਖੈਰ ਇਸ ਚੀਜ਼ ਤੇ ਮੈਂ ਨਹੀਂ ਹੋਰ ਕੁਝ ਕਹਿਣਾ ਚਾਹੁੰਦਾ ਕਿਉਂਕਿ ਇਸ ਤੇ ਕਲ ਨੂੰ ਬਹਿਸ ਹੋਣੀ ਹੈ ; ਉਸ ਵੇਲੇ ਕਹਾਂਗਾ। ਹਰੀਜਨਾਂ ਨੂੰ ਜ਼ਮੀਨ ਦੇਣ ਲਈ ਇਕ ਸੈਂਟਰਲੀ ਸਪੌਨਸਰਡ ਸਕੀਮ ਹੈ ਜਿਸ ਦੇ ਤਹਿਤ ਉਹ 2500 ਰੁਪਿਆ ਬਤੌਰ ਸਬਸਿਡੀ ਦਿੰਦੇ ਹਨ। ਜਿਹੜੀਆਂ ਸੈਂਟਰ ਦੀਆਂ ਸਬਸੀਡਾਈਜ਼ਡ ਸਕੀਮਾਂ ਹੁੰਦੀਆਂ ਹਨ ਉਨ੍ਹਾਂ ਦਾ ਤਰੀਕਾ ਇਹ ਹੁੰਦਾ ਹੈ ਕਿ ਅੱਧਾ ਰੁਪਿਆ ਸੈਂਟਰ ਵਾਲੇ ਦਿੰਦੇ ਹਨ ਔਰ ਅੱਧਾ ਰੁਪਿਆ ਸਟੇਟ ਦੀ ਸਰਕਾਰ ਦਿੰਦੀ ਹੈ ਮਗਰ ਅਸੀਂ ਦੇਖਿਆ ਹੈ ਕਿ ਹਰੀਜਨਾਂ ਨੂੰ ਜ਼ਮੀਨ ਦੇਣ ਵਾਲੀ ਜਿਹੜੀ ਸਕੀਮ ਹੈ ਇਸ ਦੇ ਵਿਚ 2500 ਰੁਪਿਆ ਤਾਂ ਸਰਕਾਰ ਨੂੰ ਜਿਹੜਾ ਸੈਂਟਰ ਵਲੋਂ ਸਬਸਿਡੀ ਦੇ ਤੌਰ ਤੇ ਮਿਲਦਾ ਹੈ ਉਹ ਸਰਕਾਰ ਲੈ ਲੈਂਦੀ ਹੈ ਔਰ ਸਿਰਫ ਦੋ ਹਜ਼ਾਰ ਰੁਪਿਆ ਬੈਂਕ ਦੇ ਕੋਲੋਂ ਕਰਜ਼ਾ ਦਵਾਉਂਦੀ ਹੈ ਅਤੇ 900 ਰੁਪਿਆ ਫੀ ਏਕੜ ਦੇ ਹਿਸਾਬ ਦੇ ਨਾਲ ਜ਼ਮੀਨ ਦਿਵਾਉਂਦੀ ਹੈ। ਲੇਕਿਨ ਅਜ ਦੇ ਜ਼ਮਾਨੇ ਦੇ ਵਿਚ 900 ਰੁਪਿਆ ਏਕੜ ਦੇ ਹਿਸਾਬ ਦੇ ਨਾਲ ਚੰਗੀ ਜ਼ਮੀਨ ਨਹੀਂ ਮਿਲ ਸਕਦੀ। ਦੂਸਰੀ ਗੱਲ ਇਹ ਹੈ ਕਿ ਦੋ ਹਜ਼ਾਰ ਰੁਪਿਆ ਜਿਹੜਾ ਬੈਂਕ ਵਲੋਂ ਲੈ ਕੇ ਦਿੱਤਾ ਜਾਂਦਾ ਹੈ ਉਸ ਤੇ 8 ਫੀ ਸਦੀ ਦੇ ਹਿਸਾਬ ਨਾਲ ਸੂਦ ਲਿਆ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਸੂਦ ਇਤਨਾ ਨਹੀਂ ਹੋਣਾ ਚਾਹੀਦਾ। ਬਾਕੀ ਜਿਹੜੀ ਰਕਮ ਤੁਸੀਂ ਦਿੰਦੇ ਹੋ ਇਹ ਹੋਰ ਵਧਾਉਣੀ ਚਾਹੀਦੀ ਹੈ ਤਾਕਿ ਉਨ੍ਹਾਂ ਨੂੰ ਚਗੀ ਜ਼ਮੀਨ ਮਿਲ ਸਕੇ। ਤੁਹਾਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਤੁਸੀਂ ਫਾਈਨੈਂਸ ਕਾਰਪੋਰੇਸ਼ਨ ਜਾਂ ਇੰਡਸ-ਟਰੀਅਲ ਕਾਰਪੋਰੇਸ਼ਨ ਬਣਾਈ ਹੋਈ ਹੈ ਇਸੇ ਤਰ੍ਹਾਂ ਹਰੀਜਨਾਂ ਦੀ ਜ਼ਮੀਨ ਖਰੀਦਣ ਲਈ ਕਰਜ਼ੇ ਦੇਣ ਲਈ ਵੀ ਇਕ ਕਾਰਪੋਰੇਸ਼ਨ ਬਣਾਈ ਜਾਣੀ ਚਾਹੀਦੀ ਹੈ। ਮੈਨੂੰ ਪਤਾ ਹੈ ਕਿ ਸਰਦਾਰ ਕਪੂਰ ਸਿੰਘ ਹੋਰਾਂ ਨੇ ਬਾਅਦ ਵਿਚ ਹੋਲੀ ਜਿਹੀ ਕਹਿ ਦੇਣਾ ਹੈ ਕਿ ਰੁਪਿਆ ਕਿਥੋਂ ਲਿਆਈਏ। ਮਗਰ ਮੈਂ ਉਨ੍ਹਾਂ ਨੂੰ ਵੇਜ਼ ਐਂਡ ਮੀਨਜ਼ ਦਸਾਂਗਾ ਕਿ ਰੁਪਿਆ ਕਿਥੋਂ ਮਿਲ ਸਕਦਾ ਹੈ, ਕਿਵੇਂ ਬਚਤਾਂ ਕੀਤੀਆਂ ਜਾ ਸਕਦੀਆਂ ਹਨ ਅਤੇ ਕਿਸ ਤਰੀਕੇ ਨਾਲ ਹਰੀਜਨਾਂ ਦਾ ਭਲਾ ਕੀਤਾ ਜਾ ਸਕਦਾ ਹੈ।

ਡਿਪਟੀ ਸਪੀਕਰ ਸਾਹਿਬਾ, ਜਿਹੜੀ ਅਫਸਰਾਂ ਦੀ ਗੱਲ ਕਹੀ ਗਈ ਸੀ ਮੈਂ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਸਾਬਕਾ ਚੀਫ ਮਨਿਸਟਰ ਨੇ ਇਕ ਅਫਸਰ ਨੂੰ ਅੰਡਰ ਸੈਕਟਰੀ ਵਿਜੀਲੈਂਸ ਲਾਇਆ ਹੋਇਆ ਸੀ ਜਿਸ ਦੇ ਹੱਥੋਂ ਸ਼ੈਡੂਲਡ ਕਾਸਟਸ ਹਰੀਜਨ ਅਫਸਰਾਂ ਨੂੰ ਜ਼ਿਬਾ ਕਰਵਾਇਆ। ਉਸ ਅਫਸਰ ਦੇ ਕੋਲੋਂ ਸ੍ਰੀ ਆਰ. ਐਸ. ਚੌਧਰੀ, ਅਸਿਸਟੈਂਟ ਡਾਇਰੈਕਟਰ ਐਜੂਕੇਸ਼ਨ ਦੇ ਖਿਲਾਫ ਝੂਠਾ ਅਤੇ ਗਲਤ ਇਲਜ਼ਾਮ ਲਗਵਾ ਕੇ ਉਸ ਗਰੀਬ ਨੂੰ ਸਸਪੈਂਡ ਕੀਤਾ ਅਤੇ ਉਸ ਦੇ ਖਿਲਾਫ ਇਨ-ਕੁਆਇਰੀ ਕਰਵਾਈ। ਉਹ ਕਹਿੰਦਾ ਹੁੰਦਾ ਸੀ ਕਿ ਮੈਂ ਚੀਫ ਮਨਿਸਟਰ ਦਾ ਆਦਮੀ ਹਾਂ; ਮੈਂ ਜਿਸ ਨੂੰ ਚਾਹਾਂ ਰਗੜ ਸਕਦਾ ਹਾਂ।

ਡਿਪਟੀ ਸਪੀਕਰ ਸਾਹਿਬਾ, ਅਫਸੋਸ ਤਾਂ ਇਸ ਗੱਲ ਦਾ ਹੈ ਕਿ ਕਲ ਤਕ ਉਹ ਲੋਕ ਜੋ ਸਮਗਲਰ ਸਨ ਅਤੇ ਸਰਦਾਰ ਪਰਤਾਪ ਸਿੰਘ ਦੇ ਵਕਤ ਵਿਚ ਲੋਕਾਂ ਦਾ ਖੂਨ ਪੀਂਦੇ ਰਹੇ, ਜ਼ੁਲਮ ਕਰਦੇ ਰਹੇ ਉਹ ਅਜ ਫਿਰ ਇਨ੍ਹਾਂ ਵਜ਼ੀਰਾਂ ਦੇ ਗਲਾਂ ਵਿਚ ਹਾਰ ਪਾਂਦੇ ਹਨ । ਉਹ ਡਾਇਰੈਕਟਰ ਵਿਜੀਲੈਂਸ ਇਹ ਕਹਿੰਦਾ ਫਿਰਦਾ ਹੈ ਕਿ ਕਾਮਰੇਡ ਰਾਮ ਕਿਸ਼ਨ ਤਾਂ ਮੇਰੇ ਘਰ ਠਹਿਰਦਾ ਰਿਹਾ ਹੈ ਅਤੇ ਉਹ ਅਤੇ ਮੈਂ ਝੰਗ ਦੇ ਇਲਾਕੇ ਦੇ ਹਾਂ ਇਸ ਲਈ ਮੇਰਾ ਕੋਈ ਕੀ ਵਿਗਾੜ ਸਕਦਾ ਹੈ। ਇਨ੍ਹਾਂ ਨੇ ਜਿਸ ਦਿਨ ਹਲਫ ਲਿਆ ਤਾਂ ਉਸ ਅਫਸਰ ਨੂੰ ਟੈਲੀਫੋਨ ਆਇਆ ਕਿ ਤੇਰੇ ਪਹਿਲਾਂ ਵੀ ਪੌਂਬਾਰਾਂ ਸੀ ਅਤੇ ਹੁਣ ਵੀ ਪੌਂਬਾਰਾਂ ਹਨ, ਤੇਰਾ ਕਝ ਨਹੀਂ ਵਿਗੜ ਸਕਦਾ, ਮੈਂ ਕਹਿੰਦਾ ਹਾਂ ਕਿ

12.00 Noon

ਲਾਨਤ ਹੈ ਇਸ ਨਵੀਂ ਸਰਕਾਰ ਦੇ ਬਦਲਨੇ ਨੂੰ ਜੋ ਅਜ ਵੀ ਉਹੋ ਆਦਮੀ ਦਨਦਨਾ ਰਹੇ ਹਨ ਜੋਪਹਿਲਾਂ ਵੀ ਨਾਜਾਇਜ਼ ਤੌਰ ਤੇ ਰਗੜੇ ਲਾਂਦੇ ਸੀ। ਇਹ ਸ੍ਰੀ. ਆਰ.ਐਸ. ਚੋਧਰੀ ਜੋ ਐਜੂਕੇਸ਼ਨ ਦੇ ਮਹਿਕਮੇ ਵਿਚ ਅਸਿਸਟੈਂਟ ਡਾਇਰੈਕਟਰ ਸਨ ਉਹ ਅਜ ਜੁਆਂਇੰਟ ਡਾਇਰੈਕਟਰ ਬਣਨੇ ਚਾਹੀਦੇ ਸਨ। ਵਿਜੀਲੈਂਸ ਦਾ ਡਾਇਰੈਕਟਰ ਉਸਦੇ ਖਿਲਾਫ ਸੀ ਇਸ ਲਈ ਉਸ ਨੇ ਇਸ ਅਫਸਰ ਦੇ ਖਿਲਾਫ ਝੂਠੇ ਕੇਸ ਬਣਾਏ। ਇੰਨਕੁਆਰੀ ਅਫਸਰ ਸ੍ਰੀ ਈ. ਐਨ.ਮੰਗਤ ਰਾਏ ਨੇ ਵੀ ਲਿਖਿਆ ਕਿ ਝੂਠੇ ਕੇਸ ਬਣਾਏ ਗਏ ਹਨ ਅਤੇ ਸਾਰੀ ਗਲਤੀ ਇਸ ਵਿਜੀਲੈਂਸ ਦੇ ਡਾਇਰੈਕਟਰ ਦੀ ਹੈ ਪਰ ਉਸਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਗਿਆ ਜਿਸਨੇ ਇਕ ਬੇਗੁਨਾਹ ਅਫਸਰ ਨੂੰ ਰਗੜਾ ਲਾਇਆ। ਲਾਜ਼ਮੀ ਤੌਰ ਤੇ ਉਸਦੀ ਇਸ ਕਾਰਵਾਈ ਨੂੰ ਵੇਖਣਾ ਚਾਹੀਦਾ ਹੈ ਅਤੇ ਉਸਨੂੰ ਬੱਧੂ ਬਨਾਉਣਾ ਚਾਹੀਦਾ ਹੈ। (At this stage Mr. Speaker occupied the Chair) ਹੋਮ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਵੈਸੇ ਤਾਂ ਹਰੀਜਨਾਂ ਲਈ ਪਰੋਮੋਸ਼ਨਜ਼ ਵਿਚ 10 ਫੀ ਸਦੀ ਰੀਜ਼ਰਵੇਸ਼ਨ ਕੀਤੀ ਹੈ ਲੇਕਿਨ ਪੁਲਿਸ ਦੇ ਮਹਿਕਮੇ ਵਿਚ ਪਰੋਮੋਸ਼ਨਜ਼ ਬਾਰੇ ਬਹੁਤ ਸਾਰੀਆਂ ਦਿੱਕਤਾਂ ਹਨ। ਉਥੇ ਪਰੋਮੋਸ਼ਨ ਹੋਣ ਤੋਂ ਵਧਕੇ ਕੰਨਫਰਮ ਹੋਣਾ ਬਹੁਤ ਜ਼ਰੂਰੀ ਹੈ ਲੇਕਿਨ ਜਦੋਂ ਕੰਨਫਰਮੇਸ਼ਨਜ਼ ਹੁੰਦੀਆਂ ਹਨ ਤਾਂ ਵੱਡੇ ਵੱਡੇ ਸਰਦਾਰਾਂ ਦੀਆਂ ਤੇ ਕਾਂਗਰਸੀ ਐਮ. ਐਲ. ਏਜ਼ ਦੀਆਂ ਚਿਟਾਂ ਆ ਜਾਂਦੀਆਂ ਹਨ ਅਤੇ ਉਹ ਆਪਣੇ ਆਦਮੀ ਕੰਨਫਰਮ ਕਰਵਾ ਲੈਂਦੇ ਹਨ ਔਰ ਸ਼ੈਡੂਲਡ ਕਾਸਟਸ ਵਾਲੇ ਰਹਿ ਜਾਂਦੇ ਹਨ। ਮੈਂ ਇਸ ਬਾਰੇ ਇਕ ਸਵਾਲ ਵੀ ਪੁਛਿਆ ਹੈ ਪਰ ਮੈਨੂੰ ਉਸਦਾ ਜਵਾਬ ਨਹੀਂ ਦਿਤਾ ਗਿਆ। ਮੈਂ ਅਰਜ਼ ਕਰਦਾ ਹਾਂ, ਕਿ ਜਦੋਂ ਦਾ ਇਹ 10 ਫੀ ਸਦੀ ਰੇਜ਼ਰਵੇਸ਼ਨ ਦਾ ਆਰਡਰ ਨਿਕਲਿਆ ਹੋਇਆ ਹੈ ਪੰਜਾਬ ਪੁਲਿਸ ਵਿਚ ਇਕ ਵੀ ਸ਼ੈਡੂਲਡ ਕਾਸਟਸ ਦਾ ਆਦਮੀ ਕੰਨਫਰਮ ਨਹੀਂ ਹੋਇਆ ਹੈ। ਇਹ ਮੇਰਾ ਅਲੀਗੇਸ਼ਨ ਹੈ ਇਸ ਪੰਜਾਬ ਪੁਲਿਸ ਡਿਪਾਰਟਮੈਂਟ ਦੇ ਬਾਰੇ ਜਿਸਦੀ ਪੜਤਾਲ ਸਰਕਾਰ ਨੂੰ ਕਰਨੀ ਚਾਹੀਦੀ ਹੈ। ਦੂਜੀ ਚੀਜ਼ ਇਹ ਹੈ ਕਿ ਸ਼ੈਡੂਲਡ ਕਾਸਟਸ ਦੇ ਕੁਝ ਆਈ. ਏ. ਐਸ. ਤੇ ਆਈ. ਪੀ. ਐਸ. ਅਫਸਰ ਵੀ ਹਨ ਪਰ ਉਨ੍ਹਾਂ ਨੂੰ ਕਿਸੇ ਡਿਪਾਰਟਮੈਂਟ ਦਾ ਹੈਡ ਨਹੀਂ ਲਗਾਇਆ ਗਿਆ। ਇਸੇ ਤਰ੍ਹਾਂ ਕਿਸੇ ਵੀ ਸ਼ੈਡੂਲਡ ਕਾਸਟਸ ਅਫਸਰ ਨੂੰ ਕਿਸੇ ਜ਼ਿਲ੍ਹੇ ਦਾ ਅਜ ਤਕ ਹੈਡ ਨਹੀਂ ਲਗਾਇਆ ਗਿਆ। ਪਿਛਲੀ ਸਰਕਾਰ ਦੇ ਵੇਲੇ ਤਾਂ ਸ਼ੈਡੂਲਡ ਕਾਸਟਸ ਅਫਸਰਾਂ ਦਾ ਤਾਂ ਇਹ ਹਾਲ ਸੀ ਕਿ ਉਸ ਸਰਕਾਰ ਨੇ 56 ਸ਼ੈਡੂਲਡ ਕਾਸਟਸ ਅਫਸਰਾਂ ਵਿਚੋਂ 27 ਸਸਪੈਂਡ ਕੀਤੇ ਹੋਏ ਸਨ ਅਤੇ ਬਾਕੀ ਵੀ ਜੋ ਸਨ ਉਹ ਖੁੰਜੇ ਲਾਏ ਹੋਏ ਸਨ (ਹਾਸਾ)। ਇਸਦੀ ਵਜਾਹ ਇਹ ਹੈ ਕਿ ਹਰੀਜਨਾਂ ਦਾ ਵਜ਼ੀਰ ਸੀ ਉਹ ਹਰੀਜਨਾਂ ਦੀ ਭਲਾਈ ਨਹੀਂ ਚਾਹੁੰਦਾ ਸੀ ਅਤੇ ਉਸ ਨੇ ਕਦੇ ਵੀ ਇਸ ਨਾਇਨਸਾਫੀ ਦੇ ਖਿਲਾਫ ਆਵਾਜ਼ ਨਹੀਂ ਉਠਾਈ। ਮੇਰੀ ਇਹ ਮੰਗ ਹੈ ਕਿ ਪਰੋਪੋਸ਼ਨੇਟਲੀ ਸ਼ੈਡੂਲਡ ਕਾਸਟਸ ਅਫਸਰਾਂ ਨੂੰ ਮੌਕਾ ਦਿਤਾ ਜਾਵੇ ਕਿ ਉਹ ਵੀ ਜ਼ਿਲ੍ਹਿਆਂ ਦੇ ਹੈਡ ਬਣ ਕੇ ਕੰਮ ਕਰਨ। ਮੈਂ ਇਸ ਨਵੀਂ ਸਰਕਾਰ ਤੋਂ ਆਸ ਰਖਦਾ ਹਾਂ ਕਿ ਉਹ ਜ਼ਰੂਰ ਇਸ ਪਾਸੇ ਧਿਆਨ ਦੇਵੇਗੀ। ਇਸੇ ਤਰ੍ਹਾਂ ਕਿਹਾ ਜਾਂਦਾ ਹੈ ਕਿ ਇਨ੍ਹਾਂ ਲੋਕਾਂ ਦੀ ਡਿਵੈਲਪਮੈਂਟ ਲਈ ਵੀ ਬਹੁਤ ਖਰਚ ਕੀਤਾ ਜਾ ਰਿਹਾ ਹੈ। ਇਸ ਬਾਰੇ ਵੀ ਮੈਂ ਅਰਜ਼ ਕਰਦਾ ਹਾਂ ਕਿ ਡਿਵੈਲਪਮੈਂਟ ਬਾਰੇ ਇਕ ਇਵੈਲੂਏਸ਼ਨ ਕਮੇਟੀ ਬਣੀ ਸੀ। ਉਸ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਵੀਕਰ ਸੈਕਸ਼ਨਜ਼ ਆਫ ਦੀ ਕਮਿਊਨਿਟੀ ਅਤੇ ਸ਼ੈਡੂਲਡ ਕਾਸਟਸ ਦੇ ਲੋਕਾਂ ਨੂੰ ਇਨ੍ਹਾਂ ਡਿਵੈਲਪਮੈਂਟ ਸਕੀਮਾਂ ਨਾਲ ਕੋਈ ਫਾਇਦਾ ਨਹੀਂ ਪੁਜਿਆ ਅਤੇ ਉਨ੍ਹਾਂ ਦੀ ਕੋਈ ਖਾਤਰਖਾਹ ਤਰਕੀ ਨਹੀਂ ਹੋਈ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਤੁਸੀਂ ਹੋਰ ਕਿਤਨਾ ਟਾਈਮ ਲਉਗੇ ? (How much more time the hon. member will take ?)

**ਬਾਬੂ ਅਜੀਤ ਕੁਮਾਰ :** ਸਿਰਫ ਪੰਜ ਚਾਰ ਮਿੰਟ ਜੀ। ਜਿਥੋਂ ਤਕ ਸ਼ੈਡੂਲਡ ਕਾਸਟਸ ਦੀ ਇਕਨਾਮਿਕ ਹਾਲਤ ਦਾ ਤਾਅਲੁਕ ਹੈ ਜੇਕਰ ਸਰਕਾਰ ਇਹ ਸਮਝਦੀ ਹੈ ਕਿ ਦੋ ਚਾਰ ਆਦਮੀਆਂ ਨੂੰ ਭੱਠੇ ਦੇ ਲਾਈਸੈਂਸ ਦੇ ਦਿਤੇ ਹਨ, ਦੋ ਚਾਰ ਨੂੰ ਰੂਟ ਪਰਮਿਟ ਅਤੇ ਜੰਗਲ ਦੇ ਠੇਕੇ ਦੇ ਦਿਤੇ ਹਨ ਇਸ ਨਾਲ ਇਸ ਕਮਿਊਨਿਟੀ ਨੇ ਉਚਾ ਹੋ ਜਾਣਾ ਹੈ ਤਾਂ ਇਹ ਗਲ ਬਿਲਕੁਲ ਗਲਤ ਹੈ। ਇਨ੍ਹਾਂ ਨੂੰ ਇੰਡਸਟਰੀ ਦੇ ਕੰਮ ਤੇ ਲਾਓ ਅਤੇ ਇਨ੍ਹਾਂ ਨੂੰ ਇੰਡਸਟਰੀ ਲਈ ਸਹੂਲਤਾਂ ਦਿਓ ਤਾਂ ਹੀ ਇਨ੍ਹਾਂ ਲੋਕਾਂ ਦਾ ਭਲਾ ਹੋ ਸਕਦਾ ਹੈ। ਇੰਡਸਟਰੀ ਬਾਰੇ ਮੈਂ ਇਕ ਹੀ ਮਿਸਾਲ ਦੇਣਾ ਚਾਹੁੰਦਾ ਹਾਂ। ਲੁਧਿਆਣੇ ਨੂੰ ਅਜ ਮਾਨਚੈਸਟਰ ਆਫ ਇੰਡੀਆ ਕਿਹਾ ਜਾਂਦਾ ਹੈ ਅਤੇ ਉਥੇ ਇੰਡਸਟਰੀ ਲਈ ਅਰਬਾਂ ਰੁਪਏ ਖਰਚ ਕੀਤੇ ਗਏ ਹਨ। ਸ਼ੈਡੂਲਡ ਕਾਸਟਸ ਵੀ ਇੰਡਸਟਰੀ ਦਾ ਕੰਮ ਕਰ ਸਕਦੇ ਹਨ ਪਰ ਉਨ੍ਹਾਂ ਨੂੰ ਕੋਈ ਸਹੂਲਤਾਂ ਨਹੀਂ ਦਿਤੀਆਂ ਗਈਆਂ ਅਤੇ ਉਹ ਵਰਕਸ਼ਾਪਸ਼ ਕਿਰਾਏ ਤੇ ਲੈਕੇ ਕੰਮ ਕਰਦੇ ਹਨ। ਉਨ੍ਹਾਂ ਨੂੰ ਇੰਡਸਟਰੀਅਲ ਅੈਸਟੇਟਸ ਵਿਚ ਪਲਾਟਸ ਨਹੀਂ ਦਿਤੇ ਗਏ। ਇਕ ਆਦਮੀ ਨੂੰ ਪਲਾਟ ਦਿਤਾ ਸੀ ਪਰ ਉਹ ਵੀ ਰਿਜ਼ੂਮ ਕਰ ਲਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਕਰ ਇਨ੍ਹਾਂ ਗਰੀਬ ਲੋਕਾਂ ਦਾ ਕੋਈ ਭਲਾ ਕਰਨਾ ਹੈ ਤਾਂ ਉਨ੍ਹਾਂ ਲਈ ਪਿੰਡਾਂ ਵਿਚ ਛੋਟੀ ਇੰਡਸਟਰੀਜ਼ ਲਗਾਓ ਤਾਕਿ ਇਕ ਤਾਂ ਜ਼ਮੀਨ ਤੋਂ ਬੋਝ ਹਲਕਾ ਹੋਵੇ ਅਤੇ ਇਨ੍ਹਾਂ ਲੋਕਾਂ ਨੂੰ ਵੀ ਰੋਜ਼ਗਾਰ ਮਿਲੇ। ਇਨ੍ਹਾਂ ਨੂੰ ਰੂਟ ਪਰਮਿਟਸ, ਕੋਲ ਡਿਪੋ ਅਤੇ ਹੋਰ ਕੋਟਿਆਂ ਵਿਚ ਰਿਜ਼ਰਵੇਸ਼ਨ ਮੁਤਾਬਿਕ ਪੂਰਾ ਹਿਸਾ ਦਿਤਾ ਜਾਵੇ। ਸਪੀਕਰ ਸਾਹਿਬ, ਇਕ ਹੋਰ ਗਲ ਹੈ ਜਿਸ ਵਲ ਮੈਂ ਆਪ ਦਾ ਖਾਸ ਤੌਰ ਤੇ ਧਿਆਨ ਦਿਲਾਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਤਨੇ ਲੜਕੀਆਂ ਤੇ ਔਰਤਾਂ ਦੇ ਐਬਡਕਸ਼ਨ ਦੇ ਕੇਸ ਹੁੰਦੇ ਹਨ ਉਨ੍ਹਾਂ ਨੂੰ ਵੇਖੋ ਤਾਂ ਪਤਾ ਲਗੇਗਾ ਕਿ 70 ਫੀਸਦੀ ਹਰੀਜਨਾਂ ਦੀਆਂ ਔਰਤਾਂ ਤੇ ਲੜਕੀਆਂ ਐਬਡਕਟ ਕੀਤੀਆਂ ਜਾਂਦੀਆਂ ਹਨ। ਹਜ਼ਾਰਾਂ ਦਰਖਾਸਤਾਂ ਤਾਂ ਮੈਂ ਇਸ ਸਿਲਸਿਲੇ ਵਿਚ ਇਸ ਸਰਕਾਰ ਪਾਸ ਭੇਜੀਆਂ ਹਨ। ਉਨ੍ਹਾਂ ਵਿਚੋਂ ਸਿਰਫ 20 ਫੀਸਦੀ ਰੀਕਵਰੀਜ਼ ਹੁੰਦੀਆਂ ਹਨ ਕਿਉਂਕਿ ਪੁਲਿਸ ਅਫਸਰ ਮਿਲ ਜੁਲ ਕੇ ਰੀਕਵਰੀਜ਼ ਨਹੀਂ ਕਰਦੇ ਹਨ (ਘੰਟੀ) ਜਿਥੋਂ ਤਕ ਉਨ੍ਹਾਂ ਨੂੰ ਰਿਹਾਇਸ਼ ਲਈ ਜ਼ਮੀਨ ਦੇਣ ਦਾ ਤਅਲਕ ਹੈ ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਇਥੇ ਕੰਨਸੋਲੀਡੇਸ਼ਨ ਬਿਲ ਆਇਆ ਸੀ ਤਾਂ ਇਸ ਪਾਸੇ ਅਤੇ ਉਸ ਪਾਸੇ ਦੇ ਮੈਂਬਰਾਂ ਨੇ ਵੀ ਕਿਹਾ ਸੀ ਕਿ ਰਿਹਾਇਸ਼ ਲਈ ਬੇਜ਼ਮੀਨੇ ਲੋਕਾਂ ਨੂੰ ਪਲਾਟ ਮਿਲਣੇ ਚਾਹੀਦੇ ਹਨ ਅਤੇ ਸਰਕਾਰ ਨੇ ਵੀ ਉਹ ਗਲ ਮੰਨ ਲਈ ਲੇਕਿਨ ਅਜੇ ਤਕ ਹੁਕਮ ਜਾਰੀ ਨਹੀਂ ਕੀਤਾ ਗਿਆ ਅਤੇ ਇਸ ਸੰਬੰਧ ਵਿਚ ਕੁਝ ਨਹੀਂ ਹੋਇਆ ਹੈ। ਇਸੇ ਤਰ੍ਹਾਂ ਪੰਜਾਬ ਵਿਚ ਇਕ ਲੈਦਰ ਐਕਸਪਰਟ ਸੀ ਪਰ ਉਸ ਨੂੰ ਵੀ ਪੰਜ ਸਾਲ ਤੋਂ ਸਸਪੈਂਡ ਕੀਤਾ ਹੋਇਆ ਹੈ ਪਰ ਉਸ ਨੂੰ ਅਜ ਤਕ ਚਾਰਜਸ਼ੀਟ ਨਹੀਂ ਦਿਤਾ ਗਿਆ ਅਤੇ ਉਸਦੇ ਖਿਲਾਫ ਕੋਈ ਕੇਸ ਸਾਬਤ ਨਹੀਂ ਕਰ ਸਕੇ। ਮੈਂ ਇਕ ਬੜਾ ਰੀਸੈਂਟ ਵਾਕਿਆ ਦਸਣਾ ਚਾਹੁੰਦਾ ਹਾਂ ਜਿਸਨੂੰ ਮੈਂ ਚੀਫ ਮਨਿਸਟਰ ਸਾਹਿਬ ਅਤੇ ਚੌਧਰੀ ਰਿਜ਼ਕ ਰਾਮ ਦੇ ਨੋਟਿਸ ਵਿਚ ਲਿਆ ਚੁਕਾ ਹਾਂ। ਸ਼ੈਡੂਲਡ ਕਾਸਟਸ ਦਾ ਇਕ ਡੀ. ਐਫ. ਓ. ਲਗਾ ਹੋਇਆ ਸੀ ਅਤੇ ਹਿਸਾਰ ਜ਼ਿਲੇ ਦੇ ਸਾਰੇ ਐਮ. ਐਲ. ਏਜ਼, ਨੇ ਵੀ ਉਸਦੇ ਬਾਰੇ ਵਿਚ ਕਿਹਾ ਹੈ ਕਿ ਉਹ ਬੜਾ ਈਮਾਨਦਾਰ ਅਫਸਰ ਹੈ। ਉਸ ਦਾ ਕਸੂਰ ਇਹ ਹੈ ਕਿ ਉਸਨੇ ਹਰਿਆਣੇ ਪਰਾਂਤ ਦੇ ਇਕ ਕੰਨਜ਼ਰਵੇਟਰ ਆਫ ਫਾਰੈਸਟਸ ਨੂੰ ਰਿਸ਼ਵਤ ਵਿਚ ਪਕੜ ਲਿਆ। ਉਸ ਕੰਨਜ਼ਰਵੇਟਰ ਨੇ ਠੇਕੇਦਾਰ ਨਾਲ ਮਿਲਕੇ 40 ਹਜ਼ਾਰ ਰੁਪਏ ਦੀ ਲਕੜੀ ਦੀ ਚੋਰੀ ਕੀਤੀ ਜਿਸਨੂੰ ਉਸ ਨੇ ਪਕੜ ਲਿਆ ਅਤੇ ਇਸਦਾ ਐਫ. ਆਈ. ਆਰ. ਵੀ ਦਰਜ ਹੋਇਆ

ਪਰ ਉਸ ਦੇ ਖਿਲਾਫ ਐਕਸ਼ਨ ਲੈਣ ਦੀ ਬਜਾਏ ਉਸ ਪਕੜਨ ਵਾਲੇ ਅਫਸਰ ਦੇ ਖਿਲਾਫ ਐਕਸ਼ਨ ਲਿਆ ਗਿਆ ਅਤੇ ਉਸਦੇ ਖਿਲਾਫ ਕੇਸ ਨੂੰ ਹਸ਼ ਅਪ ਕਰਨ ਲਈ ਉਸਨੂੰ ਬਦਲਿਆ ਗਿਆ। ਇਸ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਲਿਖਿਆ ਗਿਆ ਅਤੇ ਉਨ੍ਹਾਂ ਨੇ ਸਟੇ ਆਰਡਰ ਵੀ ਕਰ ਦਿਤਾ ਪਰ ਤਬਾਦਲੇ ਦੀ ਚਿਠੀ ਪਹੁੰਚਦੇ ਸਾਰ ਹੀ ਨਾਲ ਦੇ ਜ਼ਿਲੇ ਦੇ ਡੀ. ਐਫ. ਓ. ਨੂੰ ਬੁਲਾ ਕੇ ਚਾਰਜ ਦਿਲਾ ਦਿਤਾ ਗਿਆ ਅਤੇ ਉਸਨੂੰ ਰੀਲੀਵ ਕਰ ਦਿਤਾ। ਅਸੀਂ ਤਾਂ ਉਸ ਵਕਤ ਰੋਂਦੇ ਸੀ ਕਿ ਅੰਧੇਰਗਰਦੀ ਮਚੀ ਹੋਈ ਹੈ ਪਰ ਅਜ ਵੀ ਇਹ ਹਾਲ ਹੈ ਕਿ ਈਮਾਨਦਾਰ ਅਫਸਰਾਂ ਨੂੰ ਰਗੜਿਆ ਜਾ ਰਿਹਾ ਅਤੇ ਬੇਈਮਾਨ ਤੇ ਕੁਰਪਟ ਅਫਸਰ ਉਸੇ ਤਰ੍ਹਾਂ ਦਹਾੜ ਰਹੇ ਹਨ। ਉਸ ਸ਼ੈਡੂਲਡ ਕਾਸਟਸ ਅਫਸਰ ਦਾ ਇਹ ਕਸੂਰ ਹੈ ਕਿ ਉਸ ਨੇ ਇਕ ਕੁਰਪਟ ਅਫਸਰ ਨੂੰ ਪਕੜ ਲਿਆ ਜਿਸ ਦੀ ਉਸ ਨੂੰ ਸਜ਼ਾ ਦਿਤੀ ਗਈ ਹੈ। (ਘੰਟੀ) ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਸ਼ੈਡੂਲਡ ਕਾਸਟਸ ਨਾਲ ਇਸੇ ਤਰ੍ਹਾਂ ਵਰਤਾਉ ਕੀਤਾ ਗਿਆ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਰਗੜਿਆ ਗਿਆ ਜਿਸ ਤਰ੍ਹਾਂ ਪਹਿਲੀ ਰੀਜੀਮ ਕਰਦੀ ਸੀ ਤਾਂ ਅਸੀ ਸ਼ੈਡਲਡ ਕਾਸਟਸ ਦੇ ਮੈਂਬਰ ਇਸ ਵਜ਼ਾਰਤ ਦੇ ਖਿਲਾਫ ਨੋ ਕੌਨਫੀਡੈਂਸ ਮੋਸ਼ਨ ਲਿਆਣ ਲਈ ਮਜਬੂਰ ਹੋਵਾਂਗੇ। ਇਨ੍ਹਾਂ ਅਲਫਾਜ਼ ਨਾਲ ਮੈਂ ਅਖੀਰ ਵਿਚ ਇਕ ਮਿਸਰਾ ਕਹਿ ਕੇ ਬੈਠ ਜਾਂਦਾ ਹਾਂ:

''ਸਤਾਨਾ ਜ਼ੇਰਦਸਤੋਂ ਕੋ ਨਹੀਂ ਅਛਾ ਨਹੀਂ ਅਛਾ।''

**ਲੈਫਟੀਨੈਂਟ ਭਾਗ ਸਿੰਘ** (ਪਾਇਲ, ਐਸ. ਸੀ) : ਸਪੀਕਰ ਸਾਹਿਬ, ਅਜ ਹਾਊਸ ਵਿਚ ਬਹੁਤ ਅਹਿਮ ਮਸਲਾ ਜ਼ੇਰੇ ਬਹਿਸ ਹੈ। ਇਸ ਮਸਲੇ ਨੂੰ ਦੋ ਤਰਾਂ ਨਾਲ ਵੇਖਿਆ ਜਾ ਸਕਦਾ ਹੈ। 1964—65 ਵਾਲੇ ਆਪਣੇ ਨਜ਼ਰੀਏ ਨਾਲ ਸੋਚਦੇ ਹਨ ਅਤੇ ਇਸ ਦੇ 24 ਸਾਲ ਪਹਿਲਾਂ ਵਾਲੇ ਇਸ ਮਸਲੇ ਨੂੰ ਆਪਣੇ ਨਜ਼ਰੀਏ ਨਾਲ ਸੋਚਣਗੇ। ਅਗਰ ਦੋਨਾਂ ਦੇ ਖਿਆਲਾਤ ਨੂੰ ਕੰਪੇਅਰ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਕਿ ਇਹ ਮਸਲਾ ਬਹੁਤ ਅਹਿਮ ਹੈ। ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ Seventeen years ago, the things used to be entirely different.. 17 ਸਾਲਾਂ ਵਿਚ ਹਰੀਜਨਾਂ ਦੀ ਬਹੁਤ ਸਾਰੀ ਹਾਲਤ ਸੁਧਰੀ ਹੈ। ਮੇਰੇ ਕੁਝ ਦੋਸਤਾਂ ਨੇ ਕਿਹਾ ਕਿ ਹਰੀਜਨਾਂ ਦੀ ਹਾਲਤ ਯਕਦਮ ਬਦਲ ਜਾਵੇ, ਮੈਂ ਸਮਝਦਾ ਹਾਂ ਕਿ ਇਹ ਗਲਤ ਫਹਿਮੀ ਹੈ। ਅਗਰ ਕਿਸੇ ਚੀਜ਼ ਵਿਚ ਕੋਈ ਤਬਦੀਲੀ ਆਉਣੀ ਹੋਵੇ ਤਾਂ ਕੁਝ ਸਮਾਂ ਚਾਹੀਦਾ ਹੈ, ਮੈਂ ਪਹਿਲਾਂ ਅਰਜ਼ ਕਰ ਚੁੱਕਾ ਹਾਂ ਕਿ ਕਾਫੀ ਹਰੀਜਨਾਂ ਦੀ ਭਲਾਈ ਲਈ ਹੋ ਚੁੱਕੀ ਹੈ ਅਤੇ ਕਾਫੀ ਹੋਣ ਦੀ ਲੋੜ ਹੈ ਅਗਰ ਨਹੀਂ ਹੋਇਆ ਤਾਂ ਉਸ ਬਾਰੇ ਮੈਂ ਸਰਕਾਰ ਪਾਸ ਗਿੱਲਾ ਕਰਦਾ ਹਾਂ, ਇਹ ਸਭ ਨੂੰ ਪਤਾ ਹੈ ਕਿ ਹਰੀਜਨਾਂ ਦੀ 20 25 ਸਾਲ ਪਹਿਲਾਂ ਕੀ ਹਾਲਤ ਸੀ ਹੁਣ ਹਾਲਤ ਬਿਲਕੁਲ ਬਦਲ ਚੁੱਕੀ ਹੈ। ਸਰਕਾਰ ਨੇ ਹਰੀਜਨਾਂ ਕਰਮਚਾਰੀਆਂ ਲਈ 10 ਪਰਸੈਂਟ ਪ੍ਰੋਮੋਸ਼ਨ ਰਿਜ਼ਰਵ ਕੀਤੀ ਹੈ ਸਰਦਾਰ ਅਜੈਬ ਸਿੰਘ ਸੰਧੂ ਨੇ ਆਪਣੀ ਸਪੀਚ ਵਿਚ ਸਰਵਿਸਿਜ਼ ਦੇ ਬਾਰੇ ਜੋ ਕੁਝ ਕਿਹਾ ਸੀ, ਮੈਂ ਉਸ ਦੀ ਹਿਮਾਇਤ ਕਰਦਾ ਹਾਂ। ਮੈਂ 1935 ਦੇ ਹਾਲਤ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ, 1935 ਵਿਚ ਇਥੇ ਸਿਖਾਂ ਦੀ ਜਿਹੜੀ ਹਾਲਤ ਸੀ ਉਹੀ ਪੋਜ਼ੀਸ਼ਨ ਇਸ ਵੇਲੇ ਹਰੀਜਨਾਂ ਦੀ ਹੈ। ਉਸ ਵੇਲੇ ਸਿਖਾਂ ਨੂੰ ਰਿਆਇਤਾਂ ਮਿਲਦੀਆਂ ਸਨ, ਉਨਾਂ ਰਿਆਇਤਾਂ ਦੇ ਰਾਹੀਂ ਸਿਖਾਂ ਦੀਆਂ ਪੋਸਟਾਂ ਵਿਚ ਪਰਸੈਂਟੇਜ਼ ਮੁਕੱਰਰ ਹੋਈ ਸੀ। ਇਥੇ ਸਾਡੀ ਸਰਕਾਰ ਵੀ ਹਰੀਜਨਾਂ ਲਈ ਉਹੋ ਅਸੂਲ ਯੂਜ਼ ਕਰ ਰਹੀ ਹੈ। ਸਰਕਾਰ ਨੂੰ ਇਸ ਕਮਿਊਨਟੀ ਦੇ ਨਾਲ ਹਮਦਰਦਾਨਾ ਸਲੂਕ ਇਖਤਿਆਰ ਕਰਨਾ ਚਾਹੀਦਾ ਹੈ। ਇਹ ਸੋਸਾਇਟੀ ਪਿਛੜੀ ਹੋਈ ਹੈ। ਇਸ ਨੂੰ ਉਪਰ ਉਠਾਉਣ ਦੀ ਲੋੜ ਹੈ। ਜਿਸ ਤਰਾਂ ਕੋਈ ਆਦਮੀ ਚੰਗੇ ਕਪੜੇ ਪਾ ਲੈਂਦਾ ਹੈ ਪਰ ਪੈਰੋਂ ਨੰਗੇ ਰਹਿੰਦਾ ਹੈ। ਤਾਂ ਉਸ ਦੀ ਖੂਬ

[ਲੈਫਟੀਨੈਂਟ ਭਾਗ ਸਿੰਘ]

ਸੁਰਤੀ ਮਾਰੀ ਜਾਂਦੀ ਹੈ। ਇਸੇ ਤਰਾਂ ਸਾਡੀ ਸੋਸਾਇਟੀ ਨੂੰ ਵੀ ਉਪਰ ਉਠਾਉਣ ਦੀ ਲੋੜ ਹੈ। ਇਨ੍ਹਾਂ ਨੂੰ ਆਪਣੇ ਨਾਲ ਮਿਲਾਉਣ ਤੇ ਹੀ ਬਾਕੀ ਸੋਸਾਇਟੀਆਂ ਦਾ ਲਾਭ ਹੋ ਸਕਦਾ ਹੈ। (ਘੰਟੀ)

ਸਪੀਕਰ ਸਾਹਿਬ, ਮੈਂ ਸਰਕਾਰ ਦੇ ਸਾਹਮਣੇ ਦੋ ਚਾਰ ਸੁਜੈਸ਼ਨ ਰਖਣਾ ਚਾਹੁੰਦਾ ਹਾਂ, ਮੈਂ ਇਹ ਗੱਲਾਂ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ। ਸਰਕਾਰ ਨੂੰ ਇਕ ਈਵੈਲੂਏਸ਼ਨ ਕਮੀਸ਼ਨ ਬਣਾਉਣਾ ਚਾਹੀਦਾ ਹੈ। ਇਸ ਕਮੇਟੀ ਵਿਚ ਆਪੋਜੀਸ਼ਨ ਅਤੇ ਸਰਕਾਰੀ ਧੜੇ ਦੇ ਸੁਲਝੇ ਹੋਏ ਮੈਂਬਰ ਹੋਣੇ ਚਾਹੀਦੇ ਹਨ। ਇਹ ਕਮੇਟੀ 17 ਸਾਲਾਂ ਵਿਚ ਹਰੀਜਨਾਂ ਲਈ ਜੋ ਕੰਮ ਕੀਤਾ ਹੈ ਉਸ ਉਤੇ ਸੋਚੇ।

This Commission should examine as to what has been done and what still remains to be done. If there are any short-comings, these should be rectified.

ਸਪੀਕਰ ਸਾਹਿਬ, ਇਹ ਕਮੀਸ਼ਨ ਜਾਂਚ ਕਰੇ ਕਿ ਸਰਕਾਰ ਨੇ ਹਰੀਜਨਾਂ ਲਈ 17 ਸਾਲਾਂ ਵਿਚ ਕਿੰਨਾ ਕੰਮ ਕੀਤਾ ਹੈ ਉਸ ਉਤੇ ਗੌਰ ਕਰੇ, ਸਰਕਾਰ ਕੀ ਕਰਨਾ ਚਾਹੁੰਦੀ ਹੈ ਅਤੇ ਕੀ ਕੀਤਾ ਹੈ, ਇਸ ਉਤੇ ਗੌਰ ਕਰੇ।

ਅਗਰ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਦੇ ਮਹਿਕਮੇਂ ਦੇ ਕਰਮਚਾਰੀਆਂ ਦੇ ਨਾਲ ਇਨਸਾਫ ਨਹੀਂ ਹੋਣਾ ਤਾਂ ਇਹ ਕਰਮਚਾਰੀ ਹਰੀਜਨਾਂ ਦੀ ਕੀ ਮਦਦ ਕਰ ਸਕਦੇ ਹਨ ਇਸ਼ ਮਹਿਕਮੇ ਦੇ ਕਰਮਚਾਰੀ ਡਿਸਟ੍ਰਿਕਟ ਹੈਡ ਕੁਆਟਰਜ਼ ਉਤੇ ਨਾਨ ਗੈਜ਼ਟਿਡ ਹਨ ਅਤੇ ਬਾਕੀ ਦੇ ਅਫਸਰ ਗੈਜ਼ਟਿਡ ਹਨ, ਇਸ ਡਿਪਾਰਟਮੈਂਟ ਦੇ ਡਿਸਟਰਿਕਟ ਵੈਲਫੇਅਰ ਅਫਸਰਜ਼ ਗੈਜ਼ਟਿਡ ਕਰ ਦੇਣੇ ਚਾਹੀਦੇ ਹਨ। ਇਨ੍ਹਾਂ ਨਾਲ ਜਿਹੜੀ ਬੇਇਨਸਾਫੀ ਹੋ ਰਹੀ ਹੈ ਉਹ ਸਰਕਾਰ ਨੂੰ ਦੂਰ ਕਰਨੀ ਚਾਹੀਦੀ ਹੈ। ਪਿਛਲੀ ਬਾਰ ਭੀ ਮੈਂ ਮਨਿਸਟਰ ਸਾਹਿਬ ਦਾ ਧਿਆਨ ਇਸ ਵਲ ਦਿਲਾਇਆ ਸੀ ਪਰ ਅਜੇ ਤਕ ਕੁਝ ਨਹੀਂ ਹੋਇਆ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਕਾਰ ਇਸ ਵਲ ਜਲਦੀ ਧਿਆਨ ਦੇਵੇ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਕਈ ਡਿਪਾਰਟਮੈਂਟ ਸੈਕਟਰੀਏਟ ਦੇ ਨਜ਼ਦੀਕ ਲੈ ਆਂਦੇ ਹਨ ਪਰ ਵੈਲਫੇਅਰ ਦਾ ਡਿਪਾਟਮੈਂਟ ਸਰਕਾਰ ਨਜ਼ਦੀਕ ਨਹੀਂ ਲਿਆਈ ਹੈ ਜਿਸਦੇ ਕਾਰਨ ਸਾਨੂੰ ਉਥੇ ਜਾਣ ਦੀ ਬਹੁਤ ਮੁਸ਼ਕਲ ਹੋ ਰਹੀ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਡਿਪਾਟਰਮੈਂਟ ਨੂੰ ਜਲਦੀ ਹੀ ਨਜ਼ਦੀਕ ਲਿਆਇਆ ਜਾਵੇ।

ਸਪੀਕਰ ਸਾਹਿਬ, ਜਿਸ ਤਰ੍ਹਾਂ ਸਰਕਾਰ ਨੇ ਸਰਕਾਰੀ ਡਿਪਾਰਟਮੈਂਟਸ ਵਿਚ ਹਰੀਜਨਾਂ ਲਈ ਰੀਜ਼ਰਵੇਸ਼ਨ ਫਿਕਸ ਕੀਤੀ ਹੈ ਉਸੇ ਤਰ੍ਹਾਂ ਆਟੋਨਮਸ ਬੌਡੀਜ਼ ਵਿਚ ਭੀ 10 ਪਰਸੈਂਟ ਪਰੋਮੋਸ਼ਨਾਂ ਰੀਜ਼ਰਵੇਸ਼ਨਾਂ ਦੀਆਂ ਹੋਣੀਆਂ ਚਾਹੀਦੀਆਂ ਹਨ। 1947 ਵਿਚ ਹਰੀਜਨ ਪਾਕਿਸਤਾਨ ਤੋਂ ਆਏ ਸਨ ਉਹ ਪੰਜਾਬ ਵਿਚ ਸੈਟਲ ਹੋ ਗਏ ਹਨ। ਉਨ੍ਹਾਂ ਨੂੰ 1950—51 ਵਿਚ ਕੁਝ ਜ਼ਮੀਨ ਤੇ ਤੋੜ ਰਹਿਣ ਲਈ ਮਿਲੀ ਸੀ। ਉਹ ਜ਼ਮੀਨ ਇਨ੍ਹਾਂ ਹਰੀਜਨਾਂ ਨੂੰ ਨੋਮੀਨਲ ਪ੍ਰਾਈਸ ਉਤੇ ਦੇ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਉਜਾੜਿਆ ਨਹੀਂ ਜਾਣਾ ਚਾਹੀਦਾ ਹੈ। ਇਹ ਠੀਕ ਹੈ ਕਿ ਸਰਕਾਰ ਸਾਰਿਆਂ ਨੂੰ ਵਸਾ ਨਹੀਂ ਸਕਦੀ ਅਤੇ ਮਦਦ ਨਹੀਂ ਕਰ ਸਕਦੀ ਹੈ। ਫਿਰ ਵੀ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਕਿਸੇ ਫੰਡ ਜਾਂ ਪੰਚਾਇਤ ਦੇ ਫੰਡ ਜਾਂ ਵਿਚੋਂ ਰੁਪਏ ਦੇਣ ਤਾਕਿ ਉਹ ਜ਼ਮੀਨ ਖਰੀਦ ਸਕਣ। ਇਸੇ ਤਰ੍ਹਾਂ ਇਨ੍ਹਾਂ ਹਰੀਜਨਾਂ ਨੂੰ ਆਬਾਦੀ ਲਈ ਕੰਸਾਲੀਡੇਸ਼ਨ ਦੇ ਵੇਲੇ ਜਗ੍ਹਾ ਅਲਾਟ ਕਰ ਦੇਣੀ ਚਾਹੀਦੀ ਹੈ। ਤਾਂਕਿ ਉਹ ਮਕਾਨ ਤਿਆਰ ਕਰ ਸਕੇ। ਇਹ ਜ਼ਮੀਨ ਵੀ ਉਨ੍ਹਾਂ ਨੂੰ ਨੋਮੀਨਲ ਰੇਟਸ ਉਤੇ ਦੇਣੀ ਚਾਹੀਦੀ ਹੈ। ਜਿਹੜੇ ਹੁਣ ਛੋਟੇ ੨ ਕੋਠੇ ਬਣ ਜਾਣਗੇ ਉਨ੍ਹਾਂ ਮਕਾਨਾ ਨੂੰ ਹਰੀਜਨ ਐਕਸਟੈਂਡ

ਨਹੀਂ ਕਰ ਸਕਣਗੇ ਕਿਉਂਕਿ ਉਨ੍ਹਾਂ ਨੂੰ ਆਬਾਦੀ ਲਈ ਜ਼ਮੀਨ ਨਹੀਂ ਮਿਲ ਰਹੀ ਹੈ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਹਰੀਜਨਾਂ ਦੀਆਂ ਹੋਰ ਤਕਲੀਫਾਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਲੇਕਿਨ ਮੈਂ ਟਾਈਮ ਦੀ ਕਮੀ ਦੇ ਕਾਰਨ ਆਪ ਦਾ ਸ਼ੁਕਰੀਆ ਅਦਾ ਕਰਕੇ ਆਪਣੀ ਸੀਟ ਲੈਂਦਾ ਹਾਂ।

**ਭਗਤ ਗੁਰਾਂ ਦਾਸ**: ਆਨ ਏ ਪੁਆਇੰਟ ਆਫ ਆਰਡਰ ਸਰ, ਸਪੀਕਰ ਸਾਹਿਬ ਹਾਊਸ ਦਾ ਟਾਈਮ ਐਕਸਟੈਂਡ ਕਰ ਦਿੱਤਾ ਜਾਵੇ ਕਿਉਂਕਿ ਬਹੁਤ ਸਾਰੇ ਮੈਂਬਰਜ਼ ਆਪਣੇ ਖਿਆਲਾਤ ਰਖਣੇ ਚਾਹੁੰਦੇ ਹਨ।

**ਸ੍ਰੀ ਸਪੀਕਰ**: ਹਾਊਸ ਦਾ ਟਾਇਮ ਐਕਸਟੈਂਡ ਨਹੀਂ ਹੋ ਸਕਦਾ ਕਿਉਂਕਿ 3 ਵਜੇ ਦੂਜੀ ਸਿਟਿੰਗ ਹੋਣੀ ਹੈ।(The sitting of the House cannot be extended as the next sitting is scheduled to be held at 3.00 p. m.

**चौधरी रण सिंह** (रादौर, एफ० सी०): स्पीकर साहिब, सदियों से हरिजन कम्यूनिटी दबी पड़ी है। इन की इकनामिक पोजीशन अच्छी नहीं है। इन का सोशल स्टैन्डर्ड कम है। मेरे कहने का मतलब यह है कि पंजाब में हरिजन के साथ अच्छा सलूक नहीं होता था। हिन्दोस्तान आजाद हुआ और आजादी के बाद लोग समझने लगे कि हम आजाद हो गये हैं। लोगों को उम्मीद हो गई थी कि आजादी मिलने के बाद हम आराम का सांस ले सकें। इस बात से इन्कार नहीं किया जा सकता कि आजादी के बाद इन लोगों का स्टेटस कुछ ऊचा हुआ है और कुछ तरक्की भी हुई है। यह कांग्रेस सरकार की ही मेहरबानी है कि हरिजनों का स्टेन्डर्ड ऊंचा हुआ है। अगर यहाँ पर कांग्रेस सरकार का राज्य न होता तो हरिजनों की हालत कभी भी सुधर नहीं सकती थी। (सरकारी बैन्चों की तरफ से तालियां) आज हरिजन असैम्बली में मैम्बर हैं, मिनिस्टर भी हैं, बड़े बड़े अफसर भी हैं और छोटे, 2 कर्मचारी भी हैं। लेकिन जितनी सरकार से उम्मीद रखते हैं उतनी सरकार सहायता नहीं कर सकी है।

स्पीकर साहिब, हमें एक बुक्लैट डिस्ट्रीबूट हुई है। उस में लिखा है कि:—

> "I shall work for an India, in which poorest shall feel that it is their country in whose making they have an effective voice; an India in which there shall be no high class and low class of people; an India in which all communities shall live in perfect harmony."

महात्मा गांधी का स्वप्न कैसे पूरा हो सकता है। वह कहते थे कि अगर हरिजनों को ऊपर नहीं उठाया गया तो हिन्द सरकार के ऊपर यह सदा एक धब्बा बना रहेगा। वह हरिजनों में ही रहते थे और दूसरे लोगों में बैठना भी पसन्द नहीं करते थे। अगर आज की सरकार उन के बताए हुए रास्ते पर नहीं चलेगी, उन के बताये हुए आदर्शों को पूरी तरह से नहीं निभायेगी तो मैं समझता हूं कि यह सरकार के नाम पर सदा के लिये एक काला धब्बा रहेगा।

[चौधरी रण सिंह]

इस नई सरकार के आने के बाद पंजाब में हरिजनों को बहुत खुशी हुई। उनको कुछ और उम्मीदें हुईं। चार्ज सम्भालते ही सरकार ने इस तरफ खास तौर से तवज्जोह दी। इस पैम्फलैट के ही सफा नम्बर 1 पर यह लिखा हुआ है :

"Special steps shall be taken for the welfare of Scheduled Castes, Backward Classes and Vimukta Jatis so that the existing disparities are rapidly eliminated and these brethren occupy their rightful position in society.

In addition to the concessions and advantages which shall continue to be given, effective measures shall be adopted to open up new vistas of economic opportunities to the Harijans and Backward Classes."

सरकार को इस किसम की स्टेटमैंटस देख कर हरिजनों की उम्मीदें बन्ध गई हैं लेकिन साथ ही कुछ हरिजनों की हालत को भूले बैठे हैं। उस तरफ तवज्जो नहीं है। सिर्फ स्टेटमैंट देने से ही तरक्की नहीं हो सकती, उनकी जिन्दगी का स्तर ऊंचा नहीं उठ सकता। पहली सितम्बर 1964 की ट्रिब्यून के अन्दर भी इस सम्बन्ध में कुछ दिया हुआ था। उसमें भी इस अखबार के कारैस्पांडट ने कहा है कि जब तक पंजाब के अन्दर ज़मीन का मसला हल नहीं होता, लैंड टू दी टिलर नहीं हो जाती तब तक मैं भी यह दावे के साथ कह सकता हूं कि हमारे देश के अन्दर सोशलिस्टिक पैटर्न आफ सोसाइटी कभी कायम नहीं हो सकती। हरिजनों के पास गांव के अन्दर बैठने के लिए जगह नहीं है। आज भी उन को चौपाल पर चढ़ने नहीं दिया जाता। यहां पर कहा गया है :

"Most of land reform laws passed during the post independent period have badly recoiled on the agricultural tenants................"

आजादी से पहले जिन ज़मीनों पर हरिजन बैठे भी हुए थे इंडिपैंडैंस के बाद उन को वहां से निकाल कर रख दिया है। उन को जिन्दगी बसर करना मुश्किल हो गया है। अगर आप कहें कि कानून बना देने से ही उन का फायदा हो जाएगा तो यह बात मुमकिन नहीं है। इस के आगे लिखा है :

"The imposition of ceiling on land holdings also worked against tenants because it resulted in the ejectment of a very large number of tenants from the below-ceiling holdings which in revenue records have been resumed for self-cultivation by the land owners"

तो मेरी आप के मार्फत सरकार से निवेदन है कि इस बात की तरफ खास तौर पर और फौरी तवज्जोह दी जाए और अगर यही हालत कुछ और अर्सा तक चलती रही तो फिर यह बेकाबू हो जाएगी। मर्ज़ बढ़ने के बाद अगर वह हाथ में न रही तो उसका कोई इलाज नहीं हो पाएगा (घंटी) तो मैं यह कहने जा रहा था कि पंजाब के देहातों के अन्दर गरीब मज़दूर और हरिजनों का जो इस सरकार पर विश्वास है वह उसको पूरा करें।

एक बात ज़रूर कहना चाहता हूं कि यहां पर आपोज़ीशन के भाई उठते हैं, बड़े इल्जाम लगाए जाते हैं और बहुत धुआंदार स्पीचिज़ भी कर जाते हैं लेकिन जब गवर्नमैंट की तरफ से गरीब लोगों और हरिजनों की मदद करने का समय आता है, कोई मैयर आता है तो वह उस

वक्त उठ कर स्पोर्ट नहीं करते । मुझे बहुत शर्म महसूस हुई जब को गवर्नमैंट की तरफ से प्रेरेरी टैक्शेशन बिल यहां पर लाया गया लेकिन अपोज़ीशन की तरफ से बैठे हुए हरिजन भाइयों ने उस को भी स्पोर्ट नहीं किया और वह उस के हक में नहीं उठे हालांकि वह सीधा हरिजन कल्याण के लिए एक स्टैप गवर्नमैंट ने उठाया था। उन को इस बात का अहसास नहीं हुआ कि जो बात गवर्नमैंट हरिजनों की भलाई के लिए कर रही है उसमें तो उसका साथ दिया जाए । उन के साथ बड़े-बड़े जागीरदार बैठे हुए हैं। एक तरफ तो कहते हैं कि बड़े- बड़े जागीरदारों ने हरिजनों से जमीनें छीन ली लेकिन दूसरी तरफ उनकी बातों में आ जाते हैं। (घन्टी)

बस जी दो छोटी छोटी बातें कह कर खत्म कर दूंगा। हरिजनों को सर्विस और प्रोमोशन वगैरा में सरकार ने रैज़र्वेशन देने का एलान किया हुआ है। पर यह बराय नाम ही है। चाहिए तो यह कि जो फैसला किया जाए उस पर अच्छी तरह से अमल किया जाए लेकिन अमल पूरी तरह से नहीं होता है । जितना फायदा हरिजन कर्मचारियों को होना चाहिए था उतना नहीं हो रहा है। कई हरिजन सैक्रेटेरिएट में ऐसे हैं जिन की प्रोमोशन ड्यू थी लेकिन नहीं हो रही। कई असिस्टैंस ने डिप्टी सुपरिनटैंडेंटस होना था कई डिप्टी सुपरिनटैंडेंटस ने सुपरिन-टैंडेंटस होना था। लेकिन उन को मौका नहीं दिया गया। अगर कोई रैप्रिज़ैंटेशन की जाती है तो उस पर टालमटोल किया जाता है। बड़े-बड़े अफसर ऊपर बैठे हुए हैं वह कोई परवाह ही नहीं करते। उन की तरफ उन का कोई ध्यान नहीं होता। कई फाईनैंशल कमिश्नर रैविन्यू के दफतर के असिस्टैंट हैं जिन की प्रोमोशन अब ड्यू है मगर उन की तरफ कोई तवज्जोह नहीं दी जा रही। मैं ने एक सवाल भी पूछा था लेकिन वह एडमिट नहीं हो सका। अगर मेरी खुशकिस्मती से या उन गरीब लोगों की खुशकिस्मती से वह सवाल एडमिट हो जाता तो शायद उन का मसला हाउस में ही हल हो जाता और आप को मालूम हो जाता कि वाकई उन के साथ कितना अन्याय हो रहा है। (घंटी)

आखिर में सिर्फ एक बात कह कर खत्म कर दूंगा। पंजाब में इलैक्ट्रिसिटी बोर्ड एक बहुत भारी बोर्ड है। उस के अन्दर बहुत बड़ी ऐस्टैबलिशमैंट है। उस दफतर में हजारों लोग काम करते है। फील्ड में भी बहुत काम होता है लेकिन जहां तक हरिजनों की वहां पर रैप्रिज़ैंटेशन का सवाल है उसमें बहुत ज़बरदस्त इनइक्वैलिटी है। हरिजन इस बात को बहुत महसूस कर रहे हैं। मैं यह निवेदन करना चाहता हूं कि उस बोर्ड में भी कम-अज़-कम एक मैम्बर होना चाहिए ताकि वह हरिजनों के इंट्रैस्ट को देख सके। दूसरे वहां कर्मचारियों में इतने हरिजन नहीं हैं जितने होने चाहिएं। इस बात की तरफ हमारी सरकार को पूरी तरह से ध्यान देना चाहिए। इन शब्दों के साथ मैं आप का शुक्रिया अदा करना चाहता हूं कि आप ने मुझ को बोलने के लिए समय दिया।

**ਸਰਦਾਰ ਗੁਰਨਾਮ ਸਿੰਘ** (ਰਾਏਕੋਟ): ਸਪੀਕਰ ਸਾਹਿਬ, ਮੇਰਾ ਇਰਾਦਾ ਤਾਂ ਬੋਲਣ ਦਾ ਨਹੀਂ ਸੀ ਪਰ ਅਸੈਂਬਲੀ ਵਿਚ ਅਜ ਕੁਝ ਇੰਪ੍ਰੈਸ਼ਨ ਜਿਹਾ ਹੋ ਗਿਆ ਹੈ ਕਿ ਸ਼ਾਇਦ ਹਰੀਜਨ ਹੀ ਇਸ ਮਾਮਲੇ ਉਤੇ ਬੋਲ ਸਕਦੇ ਹਨ। ਇਹ ਗਲਤ ਗਲ ਹੈ ਕਿਉਂਕਿ ਹਰੀਜਨਾਂ ਨਾਲ ਸਾਡੀ ਬਹੁਤ ਭਾਰੀ ਸਿੰਪਥੀ ਹੈ। ਉਸ ਦੀ ਵਜ੍ਹਾ ਇਹ ਹੈ ਕਿ ਇਹ ਜਮਾਤ ਹਜ਼ਾਰਾਂ ਸਾਲਾਂ ਤੋਂ ਹਿੰਦੁਸਤਾਨ ਵਿਚ ਦਬੀ ਹੋਈ ਜਮਾਤ ਹੈ। ਅਗਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਦ ਵੀ ਇਹ ਦੋਸਤ ਉਠਦੇ

[ਸਰਦਾਰ ਗੁਰਨਾਮ ਸਿੰਘ]

ਹਨ ਤਾਂ ਛੋਟੀਆਂ ਛੋਟੀਆਂ ਮੰਗਾਂ ਮੰਗਦੇ ਹਨ। ਦੂਜੇ ਪਾਸਿਉਂ ਵੀ ਇਹ ਕਿਹਾ ਜਾਂਦਾ ਹੈ ਕਿ ਕਾਂਗਰਸ ਪਾਰਟੀ ਨੇ ਸਾਨੂੰ ਸਭ ਕੁਝ ਦੇ ਦਿੱਤਾ ਪਰ ਬਾਅਦ ਵਿਚ ਇਹ ਕਹਿੰਦੇ ਹਨ ਕਿ ਬੀਮਾਰੀ ਵਧ ਰਹੀ ਹੈ, ਇਸ ਨੂੰ ਨਾ ਰੋਕਿਆ ਗਿਆ ਤਾਂ ਇਸ ਦਾ ਇਲਾਜ ਨਹੀਂ ਹੋਣਾ ਖੈਰ ਮੇਰਾ ਇਸ ਗਲ ਨਾਲ ਕੋਈ ਵਾਸਤਾ ਨਹੀਂ। ਮੈਂ ਇਹ ਸਮਝਦਾ ਹਾਂ ਕਿ ਜਿਸ ਜਮਾਤ ਦੇ ਨਾਲ ਇਤਨੇ ਅਰਸੇ ਤੋਂ ਧੱਕਾ ਹੋ ਰਿਹਾ ਹੋਵੇ ਉਹ ਕਦੇ ਕਾਮਯਾਬ ਨਹੀਂ ਹੋ ਸਕਦੀ ਜਿਤਨੀ ਦੇਰ ਜਦੋਜਹਿਦ ਨਾ ਕਰੇ। ਜਦੋ-ਜਹਿਦ ਕਰਨ ਵਾਸਤੇ ਛੋਟੇ ਛੋਟੇ ਲਾਲਚ ਛਡਣੇ ਪੈਣਗੇ। ਪਰ ਜੇ ਕੋਈ ਆਦਮੀ ਆਪਣੀ ਗਲ ਮਨਵਾ ਕੇ ਸਮਝ ਲਵੇ ਕਿ ਠੀਕ ਹੈ, ਮੇਰਾ ਤਾਂ ਕੰਮ ਬਣ ਗਿਆ, ਉਹ ਇਧਰੋਂ ਉਧਰ ਚਲਿਆ ਜਾਵੇ, ਥੋੜਾ ਜਿਹਾ ਰੌਲਾ ਪਾ ਲਵੇ ਤਾਂ ਕੰਮ ਨਹੀਂ ਚਲਣਾ। ਦਰ ਅਸਲ, ਸਪੀਕਰ ਸਾਹਿਬ, ਹਰੀਜਨ ਤਾਂ ਇਸ ਮੁਲਕ ਵਿਚ 95 ਫੀਸਦੀ ਰਹਿੰਦੇ ਹਨ। ਮੇਰੇ ਭਾਈ ਜਿਹੜੇ ਕਹਿੰਦੇ ਹਨ ਕਿ ਹਰੀਜਨਾਂ ਨੂੰ ਹੀ ਰਹਿਣ ਨੂੰ ਮਕਾਨ ਨਹੀਂ ਮਿਲਦਾ ਗਲਤ ਹਨ। ਮੈਂ ਸਮਝਦਾ ਹਾਂ ਕਿ ਜਿਸ ਕਿਸੇ ਨਾਲ ਵੀ ਡਿਸਕ੍ਰਿ-ਮੀਨੇਸ਼ਨ ਹੋ ਰਹੀ ਹੋਵੇ, ਜਿਸ ਨੂੰ ਰਜ ਕੇ ਖਾਣ ਨੂੰ ਰੋਟੀ ਨਾ ਮਿਲੇ, ਕਪੜਾ ਪਹਿਨਣ ਨੂੰ ਨਾ ਮਿਲੇ ਔਰ ਰਹਿਣ ਨੂੰ ਘਰ ਨਾ ਹੋਵੇ ਐਸਾ ਹਰ ਇਕ ਆਦਮੀ ਹਰੀਜਨ ਹੈ। (ਵਿਘਨ) ਜਿਮੀਂਦਾਰ ਤਾਂ ਹੁਣ ਰਹੇ ਨਹੀਂ। ਸੋ ਮੈਂ ਕਹਿ ਰਿਹਾ ਸੀ ਕਿ ਹਿੰਦੁਸਤਾਨ ਵਿਚ 95 ਫੀਸਦੀ ਆਬਾਦੀ ਐਸੇ ਲੋਕਾਂ ਦੀ ਹੈ ਜਿਨ੍ਹਾਂ ਨੂੰ ਆਰਾਮ ਦੀ ਜ਼ਿੰਦਗੀ ਬਸਰ ਕਰਨ ਨੂੰ ਨਹੀਂ ਮਿਲਦੀ ਬਾਵਜੂਦ ਇਸ ਗਲ ਦੇ ਕੀ ਉਹ ਭਰਪੂਰ ਮਿਹਨਤ ਕਰਦੇ ਹਨ ਉਨ੍ਹਾਂ ਨੂੰ ਖਾਣ ਨੂੰ ਰੋਟੀ ਨਹੀਂ ਮਿਲਦੀ, ਪਹਿਨਣ ਨੂੰ ਕਪੜਾ ਨਹੀਂ ਮਿਲਦਾ ਔਰ ਉਨ੍ਹਾਂ ਪਾਸ ਰਹਿਣ ਨੂੰ ਘਰ ਨਹੀਂ। ਤੇ ਉਹ ਸਾਰੇ ਲੋਕਾਂ ਮੈਂ ਕਹਿੰਦਾ ਹਾਂ ਕਿ ਹਰੀਜਨ ਹੀ ਹਨ ਔਰ ਇਸ ਸਰਕਾਰ ਦਾ ਇਹ ਪਹਿਲਾ ਫਰਜ਼ ਹੈ ਕਿ ਉਹ ਇਹ ਤਿੰਨ ਬੁਨਿਆਦੀ ਚੀਜ਼ਾਂ ਉਨ੍ਹਾਂ ਨੂੰ ਦਸਤਯਾਬ ਕਰੇ। ਇਹ ਤਿੰਨ ਚੀਜ਼ਾਂ ਮੁਹਈਆ ਕਰਨ ਇਸ ਤੋਂ ਬਾਅਦ ਫੇਰ ਅਜੂਕੇਸ਼ਨ ਮੈਡੀਕਲ, ਸੈਨੀਟੇਸ਼ਨ ਸਭ ਗੱਲਾਂ ਆਉਂਦੀਆਂ ਹਨ।

ਹਰ ਰੋਜ਼ ਔਰ ਹਰ ਸਾਲ ਹਰ ਸੈਸ਼ਨ ਵਿਚ ਅਸੀਂ ਕਹਿੰਦੇ ਹਾਂ ਕਿ ਹਰੀਜਨਾਂ ਨੂੰ ਮਦਦ ਨਹੀਂ ਮਿਲਦੀ ਔਰ ਸਾਡੇ ਭਾਈ ਇਸ ਪਾਸਿਉਂ ਅਤੇ ਉਸ ਪਾਸਿਉਂ ਕਹਿੰਦੇ ਹਨ ਕਿ ਫਲਾਣਾ ਅਫਸਰ ਛੋਟਾ ਰਹਿ ਗਿਆ, ਫਲਾਣੇ ਅਫਸਰ ਦੀ ਤਰੱਕੀ ਨਹੀਂ ਹੋਈ। ਕੋਈ ਕਹਿੰਦਾ ਹੈ ਕਿ ਜ਼ਮੀਨ ਦਾ ਮਾਲੀਆ ਮੁਆਫ ਹੋਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਸਭ ਕੁਝ ਕੁਝ ਵੀ ਨਹੀਂ। ਬੇਸਿਕ ਚੀਜ਼ ਇਹ ਹੈ ਕਿ ਇਸ ਪਰਾਬਲਮ ਦਾ ਸਹੀ ਇਲਾਜ ਕਰੀਏ। ਇਥੇ ਚੌਧਰੀ ਸੁੰਦਰ ਸਿੰਘ ਇਕਲੇ ਹੀ ਬੈਠੇ ਹਨ ਉਹ ਵੀ ਡਿਪਟੀ ਮਨਿਸਟਰ ਇਨ੍ਹਾਂ ਦੀ ਕੀ ਵਾਇਸ ਹੋ ਸਕਦੀ ਹੈ ? ਮੈਂ ਸਮਝਦਾ ਹਾਂ ਕਿ ਇਸ ਬੀਮਾਰੀ ਦਾ ਬੇਸਿਕ ਇਲਾਜ਼ ਇਹ ਨਹੀਂ ਹੈ। ਅਗਰ ਰੂਲਿੰਗ ਪਾਰਟੀ ਚਾਹੁੰਦੀ ਹੈ ਕਿ ਇਸ ਬੀਮਾਰੀ ਦਾ ਇਲਾਜ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਸਾਰੀ ਕੈਬੀਨਿਟ ਵਿਚ ਹਰੀਜਨ ਵਜ਼ੀਰ ਹੋਣੇ ਚਾਹੀਦੇ ਹਨ। ਔਰ ਸਾਰੀ ਗੌਰਮੈਂਟ ਉਨ੍ਹਾਂ ਹਰੀਜਨਾਂ ਦੀ ਹੋਵੇ ਜਿਹੜੇ ਪਿੰਡਾਂ ਵਿਚ ਰਹਿੰਦੇ ਹਨ। ਮੈਂ ਸਮਝਦਾ ਹਾਂ ਕਿ ਪਿੰਡਾਂ ਵਿਚ ਰਹਿਣ ਵਾਲੇ ਜ਼ਿਮੀਂਦਾਰ ਵੀ ਹਰੀਜਨ ਹੀ ਹਨ। ਇਸ ਲਈ ਪਿੰਡਾਂ ਵਿਚ ਰਹਿਣ ਵਾਲਿਆਂ ਦੀ ਸਾਰੀ ਕੈਬੀਨਿਟ ਹੋਣੀ ਚਾਹੀਦੀ ਹੈ ਔਰ ਜਿਹੜੀ ਹੁਣ ਦੀ ਕੈਬੀਨਿਟ ਹੈ ਇਸ ਨੂੰ ਐਜ਼ ਏ ਜੈਂਸਚਰ ਆਵ ਗੁਡ ਵਿਲ ਕਹਿ ਦੇਣਾ ਚਾਹੀਦਾ ਹੈ ਕਿ 17 ਸਾਲ ਹੋ ਚੁਕੇ ਹਨ ਤੁਹਾਡੀ ਵਜ਼ਾਰਤ ਬਣਿਆਂ ਔਰ ਇਨ੍ਹਾਂ 17 ਸਾਲਾਂ ਵਿਚ ਤੁਹਾਡੇ ਕੋਲੋਂ ਕੁਝ ਹੋ ਨਹੀਂ ਸਕਿਆ, ਤੁਸੀਂ ਹੁਣ ਸਾਨੂੰ ਆਪਣੇ ਆਪ ਨੂੰ ਕੁਝ ਕਰ ਲੈਣ ਦਿਓ। (ਵਿਘਨ) (ਹਾਸਾ) ਸਪੀਕਰ ਸਾਹਿਬ, ਮੈਂ ਬੜਾ ਸੀਰੀਅਸ ਹਾਂ ਇਸ ਮਾਮਲੇ ਵਿਚ (ਪੰਡਤ ਭਗੀਰਥ ਲਾਲ ਵਲੋਂ

ਵਿਘਨ) ਇਸ ਕੈਬੀਨਟ ਦਾ ਇਕ ਪੰਡਤ ਹੈਡ ਬਣਾ ਦਿਤਾ ਜਾਏ ਜਿਹੜਾ ਇਨ੍ਹਾਂ ਨੂੰ ਪੜ੍ਹ ਪੜ੍ਹ ਕੇ ਸੁਣਾਉਂਦਾ ਜਾਏ। (ਹਾਸਾ) ਮੈਂ ਇਸ ਮਾਮਲੇ ਵਿਚ ਬੜਾ ਸੀਰੀਅਸ ਹਾਂ ਔਰ ਕਹਿੰਦਾ ਹਾਂ ਕਿ ਕਦੇ ਕਿਸੇ ਜਮਾਤ ਦੀ ਅਪਲਿਫਟ ਨਹੀਂ ਹੋ ਸਕਦੀ ਜਦੋਂ ਤਕ ਉਹ ਜਮਾਤ ਦੂਜਿਆਂ ਤੇ ਨਿਰਭਰ ਨਾ ਰਹਿ ਕੇ ਖੁਦ ਕਮ ਕਰਨ ਵਾਲੀ ਨਾ ਹੋ ਜਾਵੇ। ਉਨ੍ਹਾਂ ਦੇ ਸਿਰ ਤੇ ਉਹ ਕਦੇ ਵੀ ਆਪਣੀ ਅਪਲਿਫਟ ਨਹੀਂ ਕਰ ਸਕਦੀ ਜਿਹੜੇ ਸਿਰਫ ਵੋਟਾਂ ਹਾਸਲ ਕਰਨ ਵਾਲੇ ਹੋਣ ਔਰ ਉਨ੍ਹਾਂ ਨੂੰ ਚੁਕਣ ਵਾਲੇ ਹੋਣ ਜਿਹੜੇ ਸਿਰਫ ਇਹ ਕਹਿ ਦੇਣ ਕਿ ਅਸੀਂ ਇਹ ਦੇ ਦਿਆਂਗੇ, ਉਹ ਦੇ ਦਿਆਂਗੇ। ਅਗਰ 17 ਸਾਲਾਂ ਵਿਚ ਇਸ ਜਮਾਤ ਦਾ ਸੁਧਾਰ ਇਨ੍ਹਾਂ ਦੇ ਹਥੋਂ ਨਹੀਂ ਹੋ ਸਕਿਆ ਤਾਂ ਹੋਰ 100 ਸਾਲਾਂ ਵਿਚ ਵੀ ਨਹੀਂ ਹੋ ਸਕੇਗਾ। ਮੈਂ ਸੀਰੀਅਸਲੀ ਕਹਿੰਦਾ ਹਾਂ ਕਿ ਇਸ ਬੀਮਾਰੀ ਦਾ ਇਲਾਜ ਇਹ ਨਹੀਂ ਹੈ ਜਿਸ ਲਈ ਕੋਸ਼ਿਸ਼ ਕਰ ਰਹੇ ਹਨ। ਮੈਂ ਇਨ੍ਹਾਂ ਚੀਜ਼ਾਂ ਦੇ ਬਾਰਖਿਲਾਫ ਨਹੀਂ ਹਾਂ ਔਰ ਮੈਂ ਇਹ ਨਹੀਂ ਚਾਹੁੰਦਾ ਕਿ ਹਰੀਜਨਾਂ ਨੂੰ ਜ਼ਮੀਨ ਨ ਦਿਤੀ ਜਾਵੇ। ਹੁਣੇ ਇਕ ਭਾਈ ਨੇ ਕਿਹਾ ਸੀ ਕਿ ਕਲ੍ਹ ਮੈਂ ਕਿਹਾ ਹੈ ਕਿ ਹਰੀਜਨ ਟੈਨੈਂਟਸ ਨੂੰ ਜ਼ਮੀਨ ਵਿਚ ਖੇਤੀ ਕਰਨ ਦਾ ਪਤਾ ਹੀ ਨਹੀਂ ਹੈ ਔਰ ਨਾ ਹੀ ਉਨ੍ਹਾਂ ਨੂੰ ਜ਼ਮੀਨ ਦੀ ਸਮਝ ਹੀ ਹੈ। ਇਹ ਗਲ੍ਹ ਮੈਂ ਬਿਲਕੁਲ ਨਹੀਂ ਕਹੀ। ਉਨ੍ਹਾਂ ਨੇ ਗਲਤ ਕਿਹਾ ਹੈ। ਮੈਂ ਕਹਿੰਦਾ ਹਾਂ ਕਿ ਹਰੀਜਨ ਬਹੁਤ ਸਾਰੇ ਖੇਤੀ ਕਰਦੇ ਨੇ ਔਰ ਇਸ ਕੰਮ ਵਿਚ ਉਹ ਮਾਹਿਰ ਨੇ। ਪਰ ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਪਰਾਬਲਮ ਇਹ ਹੈ ਕਿ ਸਰਕਾਰ ਸਾਰਾ ਪਰੈਸ਼ਰ ਜ਼ਮੀਨ ਤੇ ਪਾਉਣਾ ਚਾਹੁੰਦੀ ਹੈ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜਿਥੇ ਵੀ ਇਸ ਨੂੰ ਜ਼ਮੀਨ ਮਿਲਦੀ ਹੈ ਉਹ ਇਨ੍ਹਾਂ ਨੂੰ ਜ਼ਰੂਰ ਦਿਓ। ਤੁਸੀਂ ਇਕ ਇਕ ਏਕੜ ਕਹਿੰਦੇ ਹੋ, ਪਰ ਮੈਂ ਕਹਿੰਦਾ ਹਾਂ ਇਨ੍ਹਾਂ ਨੂੰ 30, 30 ਏਕੜ ਦਿਓ। ਮੈਂ ਇਕ ਇਕ ਏਕੜ ਦੇਣ ਦੇ ਬਰਖਿਲਾਫ ਹਾਂ ਕਿਉਂਕਿ ਇਸ ਤਰ੍ਹਾਂ ਜ਼ਮੀਨ ਅਗੇ ਡਿਸਟਰੀਬੀਊਟ ਹੁੰਦੀ ਜਾ ਰਹੀ ਹੈ। ਉਨ੍ਹਾਂ ਨੂੰ ਜੇ ਜ਼ਮੀਨ ਦੇਣੀ ਹੈ ਤਾਂ ਵਾਧੂ ਦਿਓ ਔਰ ਨਾਲ ਹੀ ਟ੍ਰੈਕਟਰਜ਼ ਦਿਓ ਔਰ ਉਨ੍ਹਾਂ ਨੂੰ ਫਾਰਮਜ਼ ਮੈਕੇਨਾਈਜ਼ ਕਰਕੇ ਦਿਓ, ਬਿਜਲੀ ਦਿਓ ਔਰ ਹੋਰ ਸਹੂਲਤਾਂ ਦਿਓ, ਜਿਸ ਨਾਲ ਉਹ ਚੰਗੀ ਪਰੋਡਕਸ਼ਨ ਵਿਰ ਸਕਣ ਔਰ ਆਪਣਾ ਗੁਜ਼ਾਰਾ ਚੰਗੀ ਤਰ੍ਹਾਂ ਕਰ ਸਕਣ। ਇਕ ਇਕ ਏਕੜ ਜ਼ਮੀਨ ਨਾਲ ਉਨ੍ਹਾਂ ਦਾ ਕੁਝ ਨਹੀਂ ਬਣੇਗਾ। ਇਸ ਨਾਲ ਉਹ ਆਪਣਾ ਗੁਜ਼ਾਰਾ ਵੀ ਨਹੀਂ ਕਰ ਸਕਣਗੇ। ਅਸੀਂ ਕਹਿੰਦੇ ਹਾਂ ਕਿ ਉਨ੍ਹਾਂ ਨੂੰ ਜ਼ਮੀਨ ਮਿਲਣੀ ਚਾਹੀਦੀ ਪਰ ਜਿਹੜੇ ਭਾਈ ਪਿੰਡਾਂ ਨੂੰ ਛਡ ਕੇ ਸ਼ਹਿਰਾਂ ਵਿਚ ਜਾਣਾ ਚਾਹੁੰਦੇ ਨੇ ਉਨ੍ਹਾਂ ਨੂੰ ਥੋੜੀ ਥੋੜੀ ਜ਼ਮੀਨ ਦੇਣ ਦੀ ਬਜਾਏ ਉਨ੍ਹਾਂ ਲਈ ਪਿੰਡਾਂ ਵਿਚ ਇੰਡਸਟਰੀਜ਼ ਲੈ ਜਾਓ। ਉਨ੍ਹਾਂ ਨੂੰ ਪਿੰਡਾਂ ਵਿਚ ਈਲੈਕਟਰਸਿਟੀ ਦਿਓ। ਜੇ ਕਰ ਤੁਸੀ ਇਹ ਚੀਜ਼ਾਂ ਦਿਉਗੇ ਤਾਂ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਜਿਹੜੀ ਤੁਸੀਂ ਇਕ ਇਕ ਏਕੜ ਜ਼ਮੀਨ ਦੇ ਰਹੇ ਹੋ ਉਹ ਇਹ ਲੈਣਗੇ ਨਹੀਂ ਕਿਉਂਕਿ ਇੰਡਸਟਰੀ ਔਰ ਤਿਜ਼ਾਰਤ ਵਿਚ ਆਮਦਨੀ ਜ਼ਿਆਦਾ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਤੁਸੀਂ ਪਿੰਡਾਂ ਵਿਚ ਇੰਡਸਟਰੀ ਲੈ ਜਾਓ। ਵੈਸੇ ਐਗਰੀਕਲਚਰ ਵੀ ਇਕ ਇਨਡਸਟਰੀ ਹੈ ਅਗਰ ਇਸ ਨੂੰ ਇਡਸਟਰੀ ਦੀ ਸ਼ਕਲ ਦਿਤੀ ਜਾਵੇ। ਅਗਰ ਉਨ੍ਹਾਂ ਨੂੰ ਜ਼ਮੀਨ ਦੇਣੀ ਹੈ ਤਾਂ ਉਹ ਇਨਡਸਟਰੀ ਦੇ ਬੇਸਿਜ਼ ਤੇ ਬਣਾ ਕੇ ਦੇਣੀ ਚਾਹੀਦੀ ਹੈ ਤਾਂ ਕਿ ਉਹ ਜ਼ਮੀਨ ਵਿਚ ਇੰਡਸ-ਟਰੀ ਦੇ ਤੌਰ ਤੇ ਖੇਤੀ ਕਰ ਸਕਣ।

ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਂਦਾ। ਸਿਰਫ ਇਹ ਕਹਿੰਦਾ ਹਾਂ ਕਿ ਸਾਨੂੰ ਹਰੀਜਨਾਂ ਨਾਲ ਬੜੀ ਭਾਰੀ ਸਿਮਪਥੀ ਹੈ। ਸਭ ਤੋਂ ਪਹਿਲੇ ਸਿਖਾਂ ਨੇ ਹੀ ਯਾਨੀ ਅਜ ਤੋਂ 500 ਸਾਲ ਪਹਿਲੇ, ਇਹ ਤਮੀਜ਼ ਹਟਾ ਦਿਤੀ ਸੀ। ਸਾਡੇ ਘਰਾਂ ਵਿ[illegible] ਰਹਿੰਦੇ ਹਨ, ਸਾਡੀ ਸਮਾਜ ਵਿਚ ਰਹਿੰਦੇ ਹਨ ਔਰ ਸਾਡੇ ਨਾਲ ਰੋਟੀ ਖਾਂਦੇ ਹਨ। ਸਪੀਕਰ [illegible], ਮੇਰਾ ਅਜ ਇਰਾਦਾ ਬੋਲਣ ਦਾ

[ਸਰਦਾਰ ਗੁਰਨਾਮ ਸਿੰਘ ਰਾਏਕੋਟ]

ਨਹੀਂ ਸੀ ਔਰ ਮੈਂ ਇਸ ਕਰ ਕੇ ਇਨਟਰਵੀਨ ਕੀਤਾ ਹੈ ਕਿਉਂਕਿ ਇਥੇ ਇਹ ਕਿਹਾ ਗਿਆ ਸੀ ਕਿ ਅਸੀਂ ਹਰੀਜਨਾਂ ਨੂੰ ਜ਼ਮੀਨ ਦੇਣ ਦੇ ਹਕ ਵਿਚ ਨਹੀਂ ਹਾਂ। ਮੈਂ ਫਿਰ ਇਹ ਕਹਿੰਦਾ ਹਾਂ ਕਿ ਇਨ੍ਹਾਂ ਨਾਲ ਕੋਈ ਡਿਸਕਰਿਮੀਨੇਸ਼ਨ ਨਹੀਂ ਹੋਣੀ ਚਾਹੀਦੀ ਉਨ੍ਹਾਂ ਦਾ ਹੱਕ ਹੈ ਕਿ ਉਨ੍ਹਾਂ ਨੂੰ ਜ਼ਮੀਨ ਮਿਲੇ ਕਿਉਂਕਿ ਉਹ ਬੜੀ ਦੇਰ ਤੋਂ ਥਲੇ ਰਹੇ ਹੋਏ ਨੇ। ਪਰ ਸਾਡੀ ਗੌਰਮੈਂਟ ਦਾ ਗਰੀਬੀ ਵੰਡਣ ਵਾਲਾ ਤਰੀਕਾ ਠੀਕ ਨਹੀਂ ਹੈ। ਇਸ ਲਈ ਮੈਂ ਹਰੀਜਨ ਭਾਈਆਂ ਨੂੰ ਕਹਾਂਗਾ ਕਿ ਉਹ ਛੋਟੀਆਂ ਛੋਟੀਆਂ ਗਲਾਂ ਵਿਚ ਨਾ ਜਾਣ ਔਰ ਜੋ ਬੇਸਿਕ ਗਲ ਹੈ ਉਹ ਮੰਗਣ। ਸਿਰਫ ਸਰਕਾਰ ਦੀ ਤਾਰੀਫ ਕਰਨ ਨਾਲ ਇਨ੍ਹਾਂ ਨੂੰ ਕੁਝ ਨਹੀਂ ਮਿਲੇਗਾ। ਜੇ ਉਹ ਆਪਣੇ ਰਾਈਟਸ ਨੂੰ ਆਪ ਲੈਣ ਦਾ ਯਤਨ ਕਰਨਗੇ ਤਾਂ ਹੀ ਇਹ ਇਨ੍ਹਾਂ ਨੂੰ ਮਿਲ ਸਕੇਗਾ।

**ਭਲਾਈ ਤੇ ਉਪਮੰਤਰੀ** (ਚੌਧਰੀ ਸੁੰਦਰ ਸਿੰਘ): ਸਪੀਕਰ ਸਾਹਿਬ, ਮੇਰੇ ਹਰੀਜਨ ਭਾਈਆਂ ਨੇ ਤੇ ਆਪੋਜੀਸ਼ਨ ਦੇ ਆਨਰੇਬਲ ਲੀਡਰ ਨੇ ਜੋ ਗਲਾਂ ਦਸੀਆਂ ਹਨ, ਉਹ ਬੜੇ ਖੁਲ੍ਹੇ ਦਿਲ ਨਾਲ ਦਸੀਆਂ ਹਨ। ਮੈਨੂੰ ਇਸ ਤੇ ਬੜੀ ਖੁਸ਼ੀ ਹੋਈ ਹੈ ਕਿਉਂਕਿ ਮੈਂ ਅਜਿਹਾ ਆਦਮੀ ਨਹੀਂ ਹਾਂ ਕਿ ਜੇ ਕੋਈ ਨੁਕਤਾਚੀਨੀ ਕਰੇ ਤਾਂ ਉਸ ਤੇ ਈਰੀਟੇਟ ਹੋਵਾਂ।

ਸਰਦਾਰ ਅਜਾਇਬ ਸਿੰਘ ਨੇ ਕਿਹਾ ਹੈ ਕਿ ਹਰੀਜਨਾਂ ਦਾ ਹਾਲਾਤ ਦੇਖਣ ਵਾਸਤੇ ਸਰਕਾਰ ਨੂੰ ਇਕ ਕਮਿਸ਼ਨ ਮੁਕਰਰ ਕਰਨਾ ਚਾਹੀਦਾ ਹੈ। ਮੈਂ ਉਨ੍ਹਾਂ ਦੀ ਇਤਲਾਹ ਲਈ ਦਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਕਮਿਸ਼ਨ ਮੁਕਰਰ ਕਰਨ ਦਾ ਫੈਸਲਾ ਕਰ ਦਿਤਾ ਹੈ। ਦੂਜੀ ਗਲ ਉਨ੍ਹਾਂ ਨੇ ਇਹ ਕਹੀ ਹੈ ਕਿ ਇਹ ਜਿਹੜਾ ਮਹਿਕਮਾ ਹੈ ਇਸ ਕਰਮਚਾਰੀ ਇਨਾਂ ਨੂੰ ਪੁਛਦੇ ਨਹੀਂ ਹਨ ਮੈਂ ਕਹਿੰਦਾ ਹਾਂ ਕਿ ਹੁਣ ਕਿਉਂਕੀ ਇਹ ਮਹਿਕਮਾ ਮੇਰੇ ਚਾਰਜ ਵਿਚ ਹੈ ਇਹ ਹੁਣ ਇਨ੍ਹਾਂ ਨੂੰ ਜ਼ਰੂਰ ਪੁਛੇਗਾ। ਜਿਥੋਂ ਤਕ ਮੈਨੂੰ ਇਸ ਇਸ ਮਹਿਕਮ ਦਾ ਪਤਾ ਹੈ, ਮੈਂ ਅਰਜ਼ ਕਰਦਾ ਹਾਂ ਕਿ ਪਹਿਲੇ ਪਹਿਲ ਇਹ ਮਹਿਕਮਾਂ ਮੈਂ ਬਣਾਇਆ ਸੀ ਅਰ ਇਸ ਨੂੰ ਵਧਾਇਆ ਸੀ। ਫਿਸ ਇਸ ਮਹਿਕਮੇ ਚੋਂ ਮੈਂ 8 ਸਾਲ ਗੈਰਹਾਜ਼ਰ ਰਿਹਾ ਹਾਂ ਔਰ ਮੈਨੂੰ ਪਤਾ ਹੈ ਕਿ ਇਸ ਵਿਚ ਇਸ ਅਰਸੇ ਵਿਚ ਕੀ ਕੀ ਖਾਮੀਆਂ ਆ ਗਈਆਂ ਹਨ। ਇਸ ਮਹਿਕਮੇ ਵਿਚ ਪਹਿਲੇ ਸਾਰੇ ਹਰੀਜਨ ਲਗਾਏ ਗਏ ਸਨ ਪਰ ਉਨ੍ਹਾਂ ਨੂੰ ਪਿੰਡਾਂ ਵਿਚ ਭਾਵੇਂ ਤਹਿਸੀਲਦਾਰ ਹੋਣ ਤੇ ਭਾਵੇਂ ਪਟਵਾਰੀ ਹੋਣ ਕੋਆਪਰਸ਼ਨ ਨਹੀਂ ਸੀ ਦਿੰਦੇ। ਇਸ ਬਾਰੇ ਮੈਨੂੰ ਇਕ ਦੋਸਤ ਨੇ ਇਕ ਬੜੀ ਸੋਹਣੀ ਗਲ ਕਹੀ ਹੈ ਕਿ ਜੇ ਤੁਸੀਂ ਸਾਰੇ ਹਰੀਜਨ ਹੀ ਭਰਤੀ ਕਰ ਲਓਗੇ ਤਾਂ ਉਹ ਦੂਜਿਆਂ ਕੋਲੋਂ ਸਿਖਣਗੇ ਕਿਸ ਤਰ੍ਹਾਂ। ਜੇ ਦੂਜੇ ਵੀ ਇਸ ਵਿਚ ਭਰਤੀ ਕਰੋਗ ਤਾਂ ਉਹ ਕਾਪੀ ਉਨ੍ਹਾਂ ਨੂੰ ਕਰ ਸਕਣਗੇ। ਇਹ ਗਲ ਤਜਰਬੇ ਤੋਂ ਪਤਾ ਲਗੀ ਹੈ ਕਿ ਹਰੀਜਨਾਂ ਦੀਆਂ ਅਡ ਕਾਲੋਨੀਜ਼ ਨਹੀਂ ਬਣਾਉਣੀਆਂ ਚਾਹੀਦੀਆਂ ਅਤੇ ਨਾ ਹੀ ਕਿਸੇ ਮਹਿਕਮੇ ਵਿਚ ਸਿਰਫ ਹਰੀਜਨਾਂ ਨੂੰ ਹੀ ਭਰਤੀ ਕਰਨਾ ਚਾਹੀਤਾ ਹੈ। ਹਰੀਜਨਾਂ ਦੀ ਬੈਕਵਰਡਨੈਸ ਸਿਰਫ ਇਕਨਾਮਿਕ ਫੈਕਟਰਾਂ ਕਰਕੇ ਹੀ ਨਹੀਂ ਹੈ ਹੋਰ ਵੀ ਇਸ ਦੇ ਕਾਰਨ ਹਨ। ਇਕ ਸੋਸ਼ਲੀ ਨੀਵਾਂ ਬੰਦਾ ਵੀ ਕੁਝ ਨਹੀਂ ਕਰ ਸਕਦਾ। ਮੈਨੂੰ ਕੋਈ 15 ਸਾਲ ਪਹਿਲਾਂ ਇਕ ਸਵਾਮੀ ਮਿਲੇ ਸਨ। ਉਨ੍ਹਾਂ ਮੈਨੂੰ ਕਿਹਾ ਸੀ ਕਿ ਪੁਲੀਟੀਕਲ ਹਕਾਂ ਦੇ ਨਾਲ ਨਾਲ ਤੁਸੀਂ ਸੋਸ਼ਲ ਹਕ ਵੀ ਮੰਗੋ। ਤੁਸੀਂ ਤਾਂ ਹੀ ਅਗੇ ਵਧ ਸਕੋਗੇ ਜਦ ਸੋਸਾਇਟੀ ਦੇ ਵਿਚ ਤੁਹਾਡਾ ਦਰਜਾ ਚੰਗਾ ਹੋਵੇਗਾ। ਅਸੀਂ ਇਹ ਦੇਖਿਆ ਹੈ ਕਿ ਕੁਝ ਖ਼ਾਨਦਾਨਾਂ ਪਾਸ ਪੈਸਾ ਤਾਂ ਬਹੁਤ ਸੀ ਪਰ ਸਾਰਾ ਮੁੰਡਿਆਂ ਕੁੜੀਆਂ ਦੇ ਵਿਆਹਾਂ ਤੇ ਹੀ ਖਰਚ ਹੋਂਦਾ ਸੀ। ਮੈਂ ਕੁਝ ਆਪਣੇ ਤਜਰਬੇ ਦੀਆਂ ਗਲਾਂ ਦਸ ਰਿਹਾ ਹਾਂ। ਉਸ ਇਲਾਕੇ ਵਿਚ ਸਿਆਲਕੋਟ ਦੇ ਜ਼ਿਲੇ-ਆਰੀਆਸਮਾਜ ਦਾ ਕਾਫੀ ਪਰਚਾਰ ਸੀ।

ਸਿਖ ਧਰਮ ਦਾ ਵੀ ਅਸਰ ਸੀ। ਅਸੀਂ ਉਸ ਜ਼ਿਲੇ ਵਿਚ ਦੂਜਿਆਂ ਭਰਾਵਾਂ ਦੀ ਨਿਸਬਤ ਕਾਫੀ ਚੰਗੇ ਸਾਂ, ਉਥੇ ਛੂਆ ਛੂਤ ਬਹੁਤ ਘਟ ਸੀ। ਪੁਲੀਟੀਕਲ ਹਕ ਤਾਂ ਸਾਨੂੰ ਬਾਅਦ ਵਿਚ ਮਿਲੇ ਹਨ। ਕੁਝ ਦੋਸਤਾਂ ਨੇ ਕਿਹਾ ਹੈ ਕਿ ਕੁਝ ਇਲਾਕਿਆਂ ਵਿਚ ਹਾਲੇ ਵੀ ਲੋਕ ਸਾਨੂੰ ਆਪਣੇ ਪਾਸ ਨਹੀਂ ਆਉਣ ਦਿੰਦੇ ਮੈਂ ਤੁਹਾਨੂੰ ੩੦੪੦ ਸਾਲ ਪੁਰਾਣੀ ਗਲ ਦਸਦਾ ਹਾਂ ਕਿ ਮੇਰੇ ਘਰ ਵਿਚ ਉਥੇ ਉਸੇ ਵੇਲੇ ਵੀ ਬਰਾਹਮਣ ਰੋਟੀ ਖਾਉਣ ਆਉਂਦੇ ਸੀ। ਉਸ ਇਲਾਕੇ ਵਿਚ ਸਮਾਜ ਦਾ ਜ਼ੋਰ ਸੀ ਜਿਸ ਕਰਕੇ ਸਾਡਾ ਸੋਸ਼ਲੀ ਬਾਈਕਾਟ ਨਹੀਂ ਸੀ ਕੀਤਾ ਜਾਂਦਾ। ਜੋ ਬਾਕੀ ਦੀ ਸੋਸਾਇਟੀ ਤੋਂ ਅਲਗ ਰਹੇਗਾ ਉਹ ਤਰੱਕੀ ਨਹੀਂ ਕਰ ਸਕਦਾ। ਇਸ ਕਰਕੇ ਸੋਸ਼ਲ ਰਾਈਟਸ ਦਾ ਹੋਣਾ ਬਹੁਤ ਜ਼ਰੂਰੀ ਹੈ। ਮੈਂ ਇਸ ਮਹਿਕਮੇ ਨੂੰ ਰੀਆਰਗੇਨਾਈਜ਼ ਕਰਨ ਵਿਚ ਲਗਾ ਹੋਇਆ ਹਾਂ, ਇਸ ਦੇ ਸਟੇਟਸ ਨੂੰ ਠੀਕ ਕਰ ਰਿਹਾਂ ਹਾਂ, ਇਸ ਦੇ ਅਫਸਰਾਂ ਨੂੰ ਠੀਕ ਪਧਰ ਤੇ ਲਿਆ ਰਿਹਾ ਹਾਂ। ਅਜ ਤਾਂ ਸਾਡੇ ਡਿਸਟਰਿਕਟ ਵੇਲਫੇਅਰ ਅਫਸਰਾਂ ਨੂੰ ਕੋਈ ਪੁਛਦਾ ਨਹੀਂ। ਉਨ੍ਹਾਂ ਦਾ ਕੋਈ ਸਟੇਟਸ ਨਹੀਂ। ਉਹ ਪੀ. ਡਬਲਿਯੂ. ਡੀ. ਦੇ ਰੇਸਟ ਹਾਉਸ ਵਿਚ ਸੀਟ ਰੀਜ਼ਰਵ ਨਹੀਂ ਕਰਾ ਸਕਦੇ। ਸੋ ਮੈਂ ਇਸ ਮਹਿਕਮੇ ਨੂੰ ਅਸਲੀ ਮਾਇਨਿਆਂ ਵਿਚ ਮਹਿਕਮਾ ਬਣਾਉਣ ਵਿਚ ਲਗਾ ਹੋਇਆਂ ਹਾਂ। ਇਹ ਗਲਾਂ ਤਾਂ ਮੈਂ ਸਰਦਾਰ ਅਜਾਇਬ ਸਿੰਘ ਦੇ ਜਵਾਬ ਵਿਚ ਕਹਿਣੀਆਂ ਸੀ।

**ਸਰਦਾਰ ਲਛਮਣ ਸਿੰਘ ਗਿਲ:** ਕੀ ਡਿਸਟ੍ਰਿਕਟ ਵੈਲਫੇਅਰ ਅਫਸਰ ਗਜ਼ਟਿਡ ਅਫਸਰ ਨਹੀਂ ਹੁੰਦੇ;

**ਭਲਾਈ ਉਪਮੰਤਰੀ:** ਇਸ ਲਈ ਕੋਸ਼ਿਸ਼ ਕਰ ਰਿਹਾ ਹਾਂ।

ਪ੍ਰਮੋਸ਼ਨਜ਼ ਦੀ ਰੀਜ਼ਰਵੇਸ਼ਨ ਵਿਚ ਅਸੀਂ ਈਨੀਸ਼ਿਏਟਿਵ ਲਿਆ ਹੈ। ਮੈਂ ਬਾਕੀ ਸਟੇਟਸ ਤੋਂ ਪਤਾ ਲਿਆ ਹੈ ਕਿਸੇ ਨੇ ਪ੍ਰਮੋਸ਼ਨਜ਼ ਵਿਚ ਰੀਜ਼ਰਵੇਸ਼ਨ ਨਹੀਂ ਕੀਤੀ। ਮੈਂ ਵੀ ਉਨ੍ਹਾਂ ਦੀ ਹੀ ਗਲ ਕਰ ਰਿਹਾ ਹਾਂ। (ਵਿਘਨ) ਜਿਸ ਕੇਸ ਬਾਰੇ ਤੁਹਾਡੇ ਦਿਲ ਵਿਚ ਸ਼ਕ ਹੈ ਤੁਸੀਂ ਮੇਰੇ ਨੋਟਿਸ ਵਿਚ ਲਿਆਓ ਮੈਂ ਅਗਰ ਕੋਈ ਬੇਇਨਸਾਫੀ ਹੋਈ ਹੋਵੇਗੀ ਤਾਂ ਉਸ ਨੂੰ ਦੂਰ ਕਰ ਦਿਆਂਗਾ। ਮੈਂ ਬਹੁਤੀਆਂ ਗਲਾਂ ਨਹੀਂ ਕਰਦਾ, ਕੰਮ ਕਰਨ ਵਾਲਾ ਬੰਦਾ ਹਾਂ। (ਤਾੜੀਆਂ) ਤਸੀਂ ਸਾਰਾ ਕੇਸ ਦਸੋ ਮੈਂ ਬੇਇਨ-ਸਾਫੀ ਦੂਰ ਕਰ ਦਿਆਂਗਾ। (ਘੰਟੀ) (ਵਿਘਨ)

ਸਰਦਾਰ ਭਾਨ ਸਿੰਘ ਭੌਰਾ ਨੇ ਕਿਹਾ ਕਿ ਜੋ ਸੈਂਟਰਲ ਸਕੀਮ ਹੈ ਜ਼ਮੀਨ ਦੇਣ ਦੀ ਉਸ ਹੇਠ ਸਿਰਫ 600 ਬੰਦਿਆਂ ਨੂੰ ਜ਼ਮੀਨ ਦਿਤੀ ਗਈ ਹੈ। ਇਹ ਗਲਤ ਹੈ। ਵੈਸੇ ਅਸੀਂ ਕੋਈ ਬਹੁਤ ਡੀਂਗ ਮਾਰਨ ਵਾਲੀ ਗਲ ਤਾਂ ਇਸ ਨੂੰ ਨਹੀਂ ਸਮਝਦੇ ਪਰ ਜੋ ਸਹੀ ਫਿਗਰ ਹੈ ਉਹ ਮੈਂ ਦਸਣਾ ਚਾਹੁੰਦਾ ਹਾਂ, ਉਹ ਹੈ 2500 ਬੰਦੇ ਜਿਨ੍ਹਾਂ ਨੂੰ ਕਿ ਜ਼ਮੀਨ ਦਿਤੀ ਹੈ ਉਸ ਸਕੀਮ ਹੇਠ,। (ਵਿਘਨ) ਪੁਰਾਣੀਆਂ ਰਿਪੋਰਟਾਂ ਨੂੰ ਛਡ, ਇਹ ਦੇਖੋ ਮੇਰ ਪਾਸ ਨਵੀਆਂ ਫਿਗਰਜ਼ ਹਨ ਅਤੇ ਇਹ ਸਹੀ ਹਨ। (ਵਿਘਨ) ਜ਼ਮੀਨ ਲੈਣ ਦੇ ਸਬੰਧ ਵਿਚ ਸਾਰੇ ਲੋਕ ਹੀ ਇੰਟਰੈਸਟਿਡ ਹਨ। ਜੋ ਫੈਸਲਾ ਹੈ ਉਹ ਤਾਂ ਇਹੋ ਹੈ ਕਿ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ। ਮੈਂ ਇਹ ਦੇ ਮੁਤਾਲਿਕ ਮਗਰ ਲਗਾ ਹੋਇਆ ਹਾਂ, ਤੁਸੀ ਚਿੰਤਾ ਨਾ ਕਰੋ। ਇਸ ਦਾ ਅਸੀਂ ਬਹੁਤ ਜਲਦ ਪ੍ਰਬੰਧ ਕਰਨਾ ਹੈ। ਇਸ ਵੇਲੇ 23345 ਸਟੈਂਡਰਡ ਏਕੜ ਕਲਟੀਵੇਕੁਬਲ ਏਰੀਆ ਹੈ। ਇਸ ਵਿਚੋਂ 500 ਉਨ੍ਹਾਂ ਰੀਫੀਊਜੀਆਂ ਨੂੰ ਵੀ ਜ਼ਮੀਨ ਦੇਣੀ ਹੈ ਜਿਹੜੇ ਪਾਕਿਸਤਾਨ ਤੋਂ ਆਏ ਹਨ। ਇਹ ਕਿਉਂ ਕਿ ਕਲੇਮਾਂ ਵਾਲੇ ਹਨ, ਇਸ ਲਈ ਇਨ੍ਹਾਂ ਨੂੰ ਜ਼ਮੀਨ ਦੇਣੀ ਪੈਣੀ ਹੈ। ਬੰਜਰ ਜਿਹੜੀ ਜ਼ਮੀਨ ਹੈ ਉਹ 7,971 ਸਟੈਂਡਰਡ ਏਕੜ ਹੈ ਗੈਰ-ਮੁਮਕਿਨ 88,707 ਏਕੜ ਹੈ। ਇਹ ਮਹਿਜ਼ ਜ਼ਮੀਨ ਦੇਣ ਦਾ ਸਵਾਲ ਹੀ ਨਹੀਂ, ਇਥੇ ਕਲੇਮਾਂ ਦਾ ਵੀ ਝਗੜਾ ਹੈ। ਇਕ ਗਲ ਮੈਂ ਹੋਰ ਦਸਾਂ ਕਿ ਸ਼ੈਡੂਲਡ ਕਾਸਟਾਂ ਲਈ ਜਿਹੜੀ ਜ਼ਮੀਨ ਅਸੀਂ ਥਰਡ ਫਾਈਵ-ਈਅਰ ਪਲਾਨ ਵਿਚ ਲ ਰਹੇ ਹਾਂ ਉਹ ੩੭.੯੨ ਲੱਖ ਏਕੜ ਹੈ ਜਿਸ ਤੇ ੧੯੯੬

[ਭਲਾਈ ਉਪ-ਮੰਤਰੀ]

ਆਦਮੀਆਂ ਨੂੰ ਵਸਾਇਆ ਜਾਵੇਗਾ। 1964-65 ਵਿੱਚ 220 ਹੋਰ ਫੈਮੀਲੀਜ਼ ਵਸਾਈਆਂ ਜਾਣੀਆਂ ਹਨ ਅਤੇ 1965-66 ਵਿੱਚ 424 ਫੈਮੀਲੀਜ਼ ਵਸਾਉਣ ਦਾ ਇੰਤਜ਼ਾਮ ਹੈ। ਅਸੀਂ 274 ਫੈਮੀਲੀਜ਼ ਜਿਹੜੀਆਂ ਕਿ ਵਿਮੁਕਤ ਜਾਤੀਆਂ ਦੀਆਂ ਹਨ, ਨੂੰ ਵੀ ਜ਼ਮੀਨ ਦੇਣੀ ਹੈ। ਇਸ ਸਾਲ ਵਿਚ 121 ਪਰਿਵਾਰਾਂ ਅਤੇ 1964-65 ਵਿੱਚ 63 ਪਰਿਵਾਰਾਂ ਅਤੇ 1965-66 ਵਿਚ 90 ਪਰਿਵਾਰਾਂ ਨੂੰ ਅਸੀਂ ਵਸਾਉਣਾ ਹੈ। ਇਸ ਤਰ੍ਹਾਂ ਵਿਮੁਕਤ ਜਾਤੀਆਂ ਦੇ ਅਸੀਂ 274 ਆਦਮੀਆਂ ਨੂੰ ਜ਼ਮੀਨ ਦੇਣੀ ਹੈ।

**ਸਰਦਾਰ ਲਛਮਣ ਸਿੰਘ ਗਿੱਲ:** ਵਾਹ ਜੀ ਵਾਹ ਰੱਬ ਤੁਹਾਨੂੰ ਚੀਫ ਮਨਿਸਟਰ ਬਣਾ ਦੇਵੇ।

**ਭਲਾਈ ਉਪ-ਮੰਤਰੀ:** ਇਹ ਕੰਮ ਤਾਂ ਬੜਾ ਹੀ ਮੁਸ਼ਕਿਲ ਹੈ। (ਹਾਸਾ) ਕਨਸਟਰਕਸ਼ਨ ਆਫ ਦੀ ਨਿਊ ਹਾਊਸਿਜ਼ ਵਾਸਤੇ ਵੀ ਕੁਝ ਪੈਸਾ ਮਿਲਿਆ ਹੈ। ਥਰਡ ਫਾਈਵ-ਈਅਰ ਪਲਾਨ ਵਿਚ 3,50,000 ਰੁਪਿਆ ਰੱਖਿਆ ਗਿਆ ਹੈ ਜਿਸ ਵਿਚੋਂ 466 ਘਰ ਇਸ ਸਾਲ ਤੱਕ, 1964-65 ਵਿਚ 80 ਮਕਾਨ ਅਤੇ 1965-66 ਵਿੱਚ 10 ਮਕਾਨ ਤਿਆਰ ਕੀਤੇ ਜਾਣੇ ਹਨ। ਸਵੀਪਰਜ਼ ਨੂੰ 6,92,000 ਰੁਪਏ ਅਸੀਂ ਦੇਣੇ ਹਨ।

**ਬਾਬੂ ਅਜੀਤ ਕੁਮਾਰ:** ਅੰਡਰ ਰੂਲ 84 ਮੂਵਰ ਨੂੰ ਆਫਟਰ ਦੀ ਮਨਿਸਟਰ ਰਿਪਲਾਈ ਦੇਣ ਦਾ ਰਾਈਟ ਆਫ ਰਿਪਲਾਈ ਹੈ ..............।

**Mr. Speaker :** There is no provision for right of reply to the mover.

**Babu Ajit Kumar :** Sir, there is provision to this effect.

**Mr. Speaker :** I would request the hon. Member to read the Rules of Procedure and Conduct of Business in the Punjab Legislative Assembly.

**Sardar Ajaib Singh Sandhu :** On a point of Order, Sir. You have just now observed that there does not exist any provision in the Rules of Procedure and Conduct of Business in the Punjab Legislative Assembly in regard to right of reply to the mover.

ਪਿਛਲੇ ਸ਼ੈਸ਼ਨ ਵਿਚ ਇਹ ਹੋਇਆ ਕਿ ਚੌਧਰੀ ਹਰਦਵਾਰੀ ਲਾਲ ਨੂੰ ਜਿਹੜੇ ਕਿ ਮੂਵਰ ਸਨ ਬੋਲਣ ਦਾ ਵਕਤ ਦਿਤਾ ਗਿਆ ਸੀ।

**Mr. Speaker :** Under Rule 84 of the Rules of Procedure and Conduct of Business in the Punjab Legislative Assembly, there is no right of reply to the mover.

**ਭਲਾਈ ਉਪ-ਮੰਤਰੀ:** ਇਸ ਤੇਰਾ ਫਿਗਰਜ਼ ਦਾ ਤਾਂ ਬਹੁਤ ਸਾਰਾ ਮਸਾਲਾ ਹੈ ਜੇ ਆਖੋ ਤਾਂ ਮੈਂ ਸਾਰੇ ਦਾ ਸਾਰਾ ਪੜ੍ਹ ਦਿਆਂ ਪਰ ਮੈਂ ਸਮਝਦਾ ਹਾਂ ਇਹਦੇ ਤੇ ਬਹੁਤਾ ਕਹਿਣ ਦੀ ਕੋਈ ਜਰੂਰਤ ਨਹੀਂ ਹੈ। ਹਰੀਜਨਾਂ ਵਾਸਤੇ ਬਹੁਤ ਸਾਰੇ ਮੇਰੇ ਵੀਰ ਬੋਲੇ ਹਨ ਜਿਨਾ ਵਿਚੋਂ ਕਈ ਹਕ ਵਿਚ ਅਤੇ ਕਈ ਬਰਖਲਾਫ ਬੋਲੇ ਹਨ। ਮੈਂ ਇਸ ਚੀਜ਼ ਨੂੰ ਬੁਰਾ ਨਹੀਂ ਮਨਾਉਂਦਾ ਕਿ ਉਹ ਕਿਉਂ ਬਰਖਲਾਫ ਬੋਲੇ ਪਰ ਮੈਂ ਇਹ ਚਾਹੁੰਦਾ ਹਾਂ ਕਿ ਹੈਲਦੀ ਕਰਿਟੀ ਸਿਜ਼ਮ ਹੋਣਾ ਜ਼ਰੂਰੀ ਚਾਹੀਦਾ ਹੈ,

**Mr. Speaker :** Please wind up.

**ਭਲਾਈ ਉਪ ਮੰਤਰੀ** : ਬਸ ਜੀ ਮੈਂ ਵਾਈਂਡ ਆਪ ਹੀ ਕਰਨ ਲਗਾ ਹਾਂ। ਮੈਂ ਬਹੁਤਾ ਨਾ ਕਹਿੰਦਾ ਹੋਇਆ ਕਿ ਜਿਥੋਂ ਤਕ ਹਰੀਜਨਾਂ ਦੀ ਵੈਲਫੇਅਰ ਦਾ ਸਬੰਧ ਹੈ ਉਨ੍ਹਾਂ ਦੀਆਂ ਤਕਲੀਫਾਂ ਦੂਰ ਕਰਨ ਦਾ ਸਵਾਲ ਹੈ ਇਹ ਸਾਰਾ ਆਪ ਤੇ ਮੁਨਹਸਰ ਹੈ। ਇਹ ਕਹਿੰਦਾ ਹੋਇਆਂ ਮੈਂ ਬੈਠਦਾ ਹਾਂ।

**लोक कार्य तथा कल्याण मंत्री** (चौधरी रिज़क राम) : आज जो मसला इस बहस में पेश है, यह निहायत ही अहम और ज़रूरी मसला है। एम. एल. ए. साहिबान की तरफ से बहुत सी तजवीजें आई हैं। गवनमेंट की तरफ से मुझे जवाब देने का मौका मिला है, मैं भी कुछ अर्ज कर देना चाहता हूं।

सरदार अजायब सिंह संधू ने तहरीक पेश करते हुए कई बातों की तरफ तवज्जोह दिलाई है। रैज़रवेशन के मुतल्लिक, दूसरे मैंबर साहिबान ने भी इस तरफ कुछ इशारा किया कि पंजाब इलैक्ट्रिसिटी बोर्ड के एम्पलाईज़ का इस के मुतल्लिक कोई ख्याल किया ही नहीं जाता। जहां तक रिकरूटमैंट का सवाल है, रिकरूटमैंट में जितने फी सदी का फैसला गवर्मैंट ने किया है वह बाकायदा तौर पर लागू है और जो स्टेट इलैक्ट्रिसिटी बोर्ड ने किया है वे भी कर रहे हैं। प्रोमोशन के मुतल्लिक ज़रूर उन्होंने फैसला किया है कि जिस तरह स्टेट गवर्नमैंट ने फैसला किया है हम इस पर अमल नहीं कर सकते क्योंकि यह एक टैकनीकल महिकमा है, कुछ एक और दूसरी बातें भी हैं। मगर इस पर भी पंजाब सरकार ने यही फैसला किया है कि इलैक्ट्रिसिटी बोर्ड को भी जैसे हम फैसला कर चुके हैं कर देना चाहिए। (थम्पिग)

जहां तक इवैल्यूएशन कमेटी का सवाल है गवर्नमैंट यह फैसला पहले ही कर चुकी है कि इवैल्यूएशन कमेटी मुकर्रर की जाए और जैसा कि मेम्बर साहिबान ने कहा है, हम यह भी फैसला कर चुके है कि इवैल्यूएशन कमेटी में नान आफिश्यल मैम्बर्ज भी मुकर्रर किये जायेंगे, जो उनकी रिपोर्ट होगी उस पर भी गौर किया जाएगा। उस के मुतल्लिक 17 साल से हम काम करते चले आ रहे हैं मगर पूरी कामयाबी नहीं हुई। इन सारी बातों पर इस कमेटी में गौर किया जायेगा, जिस में नान-आफिश्यिलमैंम्बरज़ भी होंगे। कमेटी सारी बातों पर गौर करती हुई, तहकीकात करेगी, और रिपोर्ट करेगी। जहां तक हरिजन वैलफेयर का ताल्लुक है इसमें कोई संदेह नहीं कि हरिजन जो कि हज़ारों सालों से दबे चले आ रहे हैं, की हालत में सुधार किया जाये, उनको पूरी फैसिलेटीज़ मिलनी चाहियें और उनके साथ अन्याय हो रहा है। जब से इस मुल्क की बागडोर कांग्रेस पार्टी ने संभाली है, हम इन को ऊंचा उठाने की पूरी कोशिश कर रहे हैं। हम ने एक कान्स्टीट्यूशनल पाबंदी आयद करके, हिंदोस्तान के विधान में इंन लोगों को उठाने के लिये रैज़रवैशन कायम की और इसके लिये मुनासिब कदम भी उठाए हैं। लेकिन एक बात जो मैं कहना चाहता हूं वह यह है कि इस महिकमे का जैसे थोड़े अर्सा का मेरा तजरुबा है कि बेशक वैलफेयर डिपार्टमैंट बड़े काम कर रहा है, मगर जिस तरह वैलफेयर अफसरान की जिमेवारी की ड्यूटियां हैं वह यह पूरी तरह से सरअनजाम नहीं दे सकते क्योंकि इन का स्टेटस बड़ा लो है। काम जिम्मेवारी के इतने होते हैं कि ज़मीन की तकसीम, रुपये की तकसीम और हर तरह की जिम्मेवारी इन लोगों की होती है मगर स्टेटस में पीछे हैं इस लिये ज्यादा तर खराबियां होती हैं। मैं यह भी महसूस करता हूं कि हरिजन वैलफेयर अफसरान, जो कि

[लोक कार्य तथा कल्याण मन्त्री]

महज़ बैकवर्ड कलासिज़ की अपलिफट पर लगे हुए हैं, इनके 10–12 आदमी तो ऐसे हैं जिन के खिलाफ इनक्वायरी चल रही हैं, और यह इनक्वायरी भी इस लिये चल रही है कि जो रुपया इन लोगों को हरिजन सुधार के लिये दिया गया उस में बेईमानी हुई। यह एक अच्छी तसवीर नहीं है। इस तरह की इस महिकमे में खराबियां देख कर हमें दुख होता है। जब से इस गवर्नमैंट ने चार्ज लिया है हम ने इस के सारे पहलूओं को ऐग्ज़ामिन किया है, हम चाहते हैं कि जहां इन की इतनी ज़िम्मेवारियां हैं इन के स्टेटस को, कवालीफीकेशनज़ को और ऊंचा किया जाये। इस महिकमे को रीआरगेनाईज़ कर के इन ज़िम्मेवार पोस्टों पर गजेटिड स्टेटस के अफसरान लगाए जायें। उनको रख कर हम बाकी अफसरों को फारिग करने की भी सोच रहे हैं। कुछ मेम्बर साहिबान ने यह कहा है हरिजन अफसरों के साथ विक्टिमाइजेशन हुई है। इस वक्त में डिटेल में तो जाना नहीं चाहता लेकिन हमने जो भी ऐसे केसिज़ देखे हैं उनको ठीक करने की कोशिश की है। आगे भी जो केसिज़ हमारे नोटिस में आएंगे तो मैं उनको ठीक करूंगा। अजीत कुमार जी ने जिस पार्टिकुलर केस की तरफ ध्यान दिलाया है उसके बारे में मैं यह कहूंगा कि उसके खिलाफ गवर्नमैंट की तरफ से जो रिपोर्ट आई है, उसमें यह दोषी ठहराया गया है इस लिए उसके खिलाफ ऐक्शन लिया गया। उसके साथ धक्का नहीं किया गया। अगर कोई बात हो तो बड़े से बड़े अफसर की इन्कवायरी कराने के लिए तैयार हैं। फारेस्ट डिपार्टमैंट के कुछ कर्मचारियों का ज़िक्र किया गया। उनके केस में भी इन्कुआयरी की रिपोर्ट खिलाफ है। इस वक्त डिटेल में जाने से कोई फायदा नहीं। कार्रवाई चल रही है।

हरिजनों को इवेकुई प्रापर्टी खरीदने के लिए 27 लाख की बजाए 2 करोड़ रुपया कर दिया गया है ताकि वह प्रापर्टी खरीद सकें। अगर यह भी रुपया थोड़ा समझा जा रहा है तो मैं हरिजन एम. एल. एज़. से बातचीत करूंगा और जैसी कानसेंसस आफ उपीनियन होगी वैसा करने की सोचेंगे। हम दूसरी स्टेटों से भी हरिजनों की भलाई की स्कीमें मंगा कर कम्पेयर कर रहे हैं और आपकी सलाह भी लेंगे ताकि हरिजनों के लिए ज़्यादा कार्य किया जा सके। जो बेहतरीन तरीका होगा उसी के अनुसार काम करने का आपको मैं यकीन दिलाता हूं। जहां तक इवैकुई प्रापर्टी की नीलामी का प्रश्न है, वह अब नीलाम नहीं की जाएगी और जो हो चुकी है वह 8 अप्रैल, 1964 के बाद की सारी की सारी मनसूख कर दी जा रही है।

**श्री चांद राम :** जनाब, रोहतक में परसों नीलामी हुई है। अगर डील कैंसिल करने का फैसला गवर्नमैंट का है तो उसमें यह होना चाहिए कि अगर हरिजन ने ही लिया है तब तो ठीक है वरना वह नीलामी मनसूख कर दी जाया करे।

**चौधरी रण सिंह :** अफसरों को क्या सज़ा दी जाएगी ?

**लोक कार्य तथा कल्याण मन्त्री :** अगर आप कहेंगे तो जान से मार देंगे।

**श्री बाबू दयाल शर्मा :** यह जान से मार देने का लफ्ज़ ऐक्सपंज होना चाहिए।

**लोक कार्य तथा कल्याण मन्त्री :** मेरा मतलब यह है कि चौधरी रण सिंह जैसी राय देंगे वैसी उनके यानी अफसरों के खिलाफ कार्यवाई करेंगे।

